# ਪਵਿੱਤਰ ਜੀਵਨ ਕਥਾਵਾਂ

ਗੁਰਬਚਨ ਸਿੰਘ ਤਾਲਿਬ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਰਪ੍ਰਸਤ
**ਡਾ. ਜਸਬੀਰ ਸਿੰਘ ਆਹਲੂਵਾਲੀਆ**
ਵਾਈਸ-ਚਾਂਸਲਰ

PAVVITAR JIWAN KATHAVAN *(Punjabi)*
*by*
DR. GURBACHAN SINGH TALIB

ISBN 81-7380-775-2

2001
ਕਾਪੀਆਂ : 1100
ਮੁੱਲ : 100-00

ਪ੍ਰੋਡਕਸ਼ਨ ਅਤੇ ਪਲੈਨਿੰਗ
**ਡਾ. ਸੁਖਦਿਆਲ ਸਿੰਘ**
ਮੁਖੀ ਪਬਲੀਕੇਸ਼ਨ ਬਿਊਰੋ

ਲੇ ਆਊਟ ਤੇ ਡੀਜ਼ਾਇਨ
**ਸ੍ਰ: ਹਰਜੀਤ ਸਿੰਘ**
ਆਰਟ ਐਗਜ਼ੀਕਿਊਟਿਵ
ਪਰੂਫ ਰੀਡਿੰਗ
**ਮਿਸਿਜ਼ ਪਰਮਜੀਤ ਕੌਰ**
ਐਮ.ਏ., ਐਮ.ਫਿਲ.

ਲੇਜ਼ਰ ਸੈਟਿੰਗ : ਦੁੱਗਲ ਕੰਪਿਊਟਰਜ਼ ਪਟਿਆਲਾ (ਫੋਨ 229807)

---

ਡਾ. ਬਲਬੀਰ ਸਿੰਘ ਭਾਟੀਆ ਰਜਿਸਟਰਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ
ਪ੍ਰਕਾਸ਼ਿਤ ਅਤੇ

# ਦੂਸਰੇ ਐਡੀਸ਼ਨ ਬਾਰੇ

ਜਿਵੇਂ ਕਿ ਇਸ ਪੁਸਤਕ ਦੇ ਨਾਂ ਤੋਂ ਹੀ ਸਪੱਸ਼ਟ ਹੈ ਕਿ ਇਹ ਉਨ੍ਹਾਂ ਮਹਾਨ ਮਹਾਂਪੁਰਸ਼ਾਂ ਦੇ ਪਵਿੱਤਰ ਜੀਵਨ ਦੀਆਂ ਸੰਖੇਪ ਰੂਪ ਕਥਾਵਾਂ ਹਨ ਜਿੰਨਾਂ ਨੇ ਆਪਣੇ ਉਚੇਰੇ ਆਦਰਸ਼ਾਂ ਅਤੇ ਉੱਤਮ ਵਿਚਾਰਾਂ ਨਾਲ ਇਸ ਸਮਾਜ ਨੂੰ ਬਦਲਣਾ ਚਾਹਿਆ ਹੈ। ਭਾਰਤ ਵਿਚ ਧਾਰਮਿਕ ਪਰੰਪਰਾ ਕੁਝ ਨਿਸ਼ਚਿਤ ਵਿਚਾਰਾਂ ਅਤੇ ਭਾਵਾਂ ਉਪਰ ਕੇਂਦਰਿਤ ਰਹੀ ਹੈ ਜਿਵੇਂ ਅਹਿੰਸਾ, ਸਹਿਨਸ਼ੀਲਤਾ ਕਰਮ ਉਪਰ ਜੀਵਨ ਦੇ ਦੁਖ ਸੁਖ ਦਾ ਆਧਾਰ, ਨਿਆਂ ਆਦਿ। ਸਭੇ ਮਹਾਂਪੁਰਸ਼ ਇਨ੍ਹਾਂ ਆਸਿਆਂ ਨੂੰ ਪ੍ਰਗਟਾ ਕੇ ਇਨ੍ਹਾਂ ਦਾ ਪ੍ਰਚਾਰ ਕਰਦੇ ਰਹੇ ਹਨ। ਜਦੋਂ ਵੀ ਸਮਾਜ ਵਿਚ ਮਾਨਵੀ ਕਦਰਾਂ ਕੀਮਤਾਂ ਦੀ ਉਲੰਘਣਾ ਹੋਣ ਲੱਗਦੀ ਹੈ, ਅਧਰਮ ਫੈਲਦਾ ਹੈ, ਬਦੀ ਦਾ ਬੋਲ-ਬਾਲਾ ਹੁੰਦਾ ਹੈ, ਉਸ ਸਮੇਂ ਲੋਕਾ ਨੂੰ ਸਹੀ ਰਸਤਾ ਦਿਖਾਉਣ ਲਈ, ਮਨੁੱਖਤਾ ਨੂੰ ਬਚਾਉਣ ਲਈ ਮਹਾਂਪੁਰਸ਼ ਜਨਮ ਧਾਰਦੇ ਹਨ।

ਇਸ ਪੁਸਤਕ ਵਿਚ ਲਏ ਗਏ ਮਹਾਂਪੁਰਸ਼ਾਂ ਦੇ ਜੀਵਨ ਵੇਰਵੇ ਉਨ੍ਹਾਂ ਦੇ ਪ੍ਰਗਟ ਹੋਣ ਅਨੁਸਾਰ ਲਏ ਗਏ ਹਨ। ਭਗਵਾਨ ਕ੍ਰਿਸ਼ਨ ਇਨ੍ਹਾਂ ਮਹਾਂਪੁਰਸ਼ਾਂ ਵਿਚ ਪਹਿਲੇ ਸਥਾਨ ਤੇ ਆਉਂਦੇ ਹਨ ਜਿੰਨਾਂ ਨੇ ਆਪਣੇ ਚਮਤਕਾਰੀ ਕਾਰਨਾਮਿਆਂ ਨਾਲ ਲੱਖਾਂ ਲੋਕਾਂ ਨੂੰ ਆਪਣੇ ਭਗਤ ਬਣਾਇਆ। ਵਰਧਮਾਨ ਮਹਾਂਵੀਰ, ਭਗਵਾਨ ਬੁੱਧ, ਪ੍ਰਭੂ ਯਿਸੂ ਮਸੀਹ, ਹਜ਼ਰਤ ਮੁਹੰਮਦ, ਸ੍ਰੀ ਸੰਕਰਾਚਾਰੀਆ, ਭਗਤ ਕਬੀਰ, ਗੁਰੂ ਨਾਨਕਦੇਵ ਜੀ, ਸ੍ਰੀ ਚੇਤੰਨ ਮਹਾਂਪ੍ਰਭੂ, ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਰਾਮ ਕ੍ਰਿਸ਼ਨ ਪਰਮਹੰਸ ਜੀ ਬਾਰੇ ਸੰਖੇਪ ਜਾਣਕਾਰੀ ਦੇਣ ਦੀ ਕੋਸ਼ਿਸ ਕੀਤੀ ਗਈ ਹੈ। ਉਮੀਦ ਹੈ ਇਨ੍ਹਾਂ ਪਵਿਤਰ ਆਤਮਾਵਾਂ ਦੇ ਜੀਵਨ ਤੋਂ ਰੋਸ਼ਨੀ ਲੈ ਕੇ ਪਾਠਕ ਆਪਣਾ ਮਾਰਗ ਰੁਸ਼ਨਾਉਣ ਦੀ ਕੋਸ਼ਿਸ ਕਰਨਗੇ।

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

**ਡਾ. ਸੁਖਦਿਆਲ ਸਿੰਘ**
ਮੁਖੀ

# ਪ੍ਰਾਰੰਭਕ ਸ਼ਬਦ

1

ਇਸ ਪੁਸਤਕ ਵਿਚ ਗਿਆਰਾਂ ਧਾਰਮਿਕ ਵਿਅਕਤੀਆਂ ਦੀ ਸੰਖੇਪ ਜੀਵਨ ਕਥਾ ਅਤੇ ਉਨ੍ਹਾਂ ਦੇ ਪ੍ਰਚਾਰੇ ਹੋਏ ਧਰਮਾਂ ਦੇ ਨਿਯਮਾਂ ਦਾ ਕੁਝ ਗਿਆਨ ਅੰਕਿਤ ਕੀਤਾ ਹੋਇਆ ਹੈ। ਇਹ ਸਭੇ ਮਹਾਂਪੁਰਸ਼ ਇਤਿਹਾਸ ਦੇ ਵੱਖ ਵੱਖ ਸਮਿਆਂ ਵਿਚ ਉਤਪੰਨ ਹੋਏ, ਅਤੇ ਮਾਨਵ-ਮਾਤਰ ਸਾਹਮਣੇ ਉਨ੍ਹਾਂ ਉੱਚੇ ਭਾਵਾਂ ਅਤੇ ਵਿਚਾਰਾਂ ਨੂੰ ਲਿਆਏ, ਜਿਨ੍ਹਾਂ ਦੀ ਅਣਹੋਂਦ ਕਰਕੇ ਹਰੇਕ ਦੇ ਯੁੱਗ ਵਿਚ ਪਾਪ ਅਤੇ ਅਧੋਗਤੀ ਫੈਲੀ ਹੋਈ ਸੀ। ਇਨ੍ਹਾਂ ਦੇ ਪ੍ਰਚਾਰ ਨੇ ਆਪਣੇ ਆਪਣੇ ਯੁੱਗ ਅਤੇ ਦੇਸ਼ ਵਿਚ ਸੁਧਾਰ ਲਿਆਂਦਾ, ਲੱਖਾਂ ਪ੍ਰਾਣੀਆਂ ਦੇ ਜੀਵਨ ਉਚੇਰੇ ਪਾਸੇ ਮੋੜੇ, ਅਤੇ ਉਸ ਕਰਕੇ ਸਮਾਜ ਵਿਚ ਵੀ ਭਾਰੀ ਪਰਿਵਰਤਨ ਆਏ। ਧਰਮ ਆਪਣੇ ਆਪ ਵਿਚ ਭਾਰੀ ਸ਼ਕਤੀ ਹੈ, ਜੋ ਭਾਵੇਂ ਵਿਅਕਤੀਗਤ ਪੱਖ ਤੋਂ ਕਿਸੇ ਇਕ ਪੁਰਸ਼ ਦੇ ਜੀਵਨ ਵਿਚ ਆਰੰਭ ਹੁੰਦੀ ਹੈ, ਪਰ ਇਸ ਦਾ ਪ੍ਰਭਾਵ ਪ੍ਰਬਲ ਹੋਣ ਕਰਕੇ ਇਸ ਦੇ ਕਰਮ ਦਾ ਖੇਤਰ ਫੈਲਦਾ ਅਤੇ ਵਧਦਾ ਜਾਂਦਾ ਹੈ। ਇਸੇ ਕਰਕੇ ਧਰਮ ਦਾ ਗਿਆਨ ਨਾ ਕੇਵਲ ਉਨ੍ਹਾਂ ਲੋਕਾਂ ਲਈ ਹੀ ਵਿਚਾਰ ਅਤੇ ਅਧਿਐਨ ਦਾ ਵਿਸ਼ਾ ਹੁੰਦਾ ਹੈ ਜੋ ਨਿਰੋਲ ਧਰਮ ਨੂੰ ਘੋਖਦੇ ਹਨ, ਬਲਕਿ ਇਤਿਹਾਸਕਾਰਾਂ, ਬੋਧਿਕਾਂ ਅਤੇ ਸਮਾਜ ਦੀ ਬਣਤਰ ਉੱਪਰ ਚਿੰਤਨ ਕਰਨ ਵਾਲਿਆਂ ਲਈ ਉੱਨੀ ਹੀ ਖਿਚ ਰਖਦਾ ਹੈ, ਕਿਉਂ ਜੋ ਸਮਾਜਿਕ ਪਰਿਵਰਤਨ ਦਿਆਂ ਕਾਰਣਾਂ ਵਿਚੋਂ ਧਰਮ ਸਭ ਤੋਂ ਵਧ ਪ੍ਰਭਾਵਸ਼ਾਲੀ ਹੈ।

ਜਿਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਇਸ ਸੰਗ੍ਰਹਿ ਵਿਚ ਛੋਹੇ ਗਏ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਪ੍ਰਗਟ ਹੋਣ ਦੇ ਯੁੱਗ ਅਨੁਸਾਰ ਕ੍ਰਮ ਦਿੱਤਾ ਗਿਆ ਹੈ। ਇਨ੍ਹਾਂ ਵਿਚੋਂ ਨੌਂ ਤਾਂ ਭਾਰਤ ਦੀ ਧਰਤੀ ਉਪਰ ਪ੍ਰਗਟੇ ਅਤੇ ਦੋ, ਪ੍ਰਭੂ ਯਿਸੂ ਮਸੀਹ ਅਤੇ ਹਜ਼ਰਤ ਮੁਹੰਮਦ ਸਾਹਿਬ ਭਾਰਤ ਤੋਂ ਬਾਹਰਲੇ ਦੇਸ਼ਾਂ ਨਾਲ ਸੰਬੰਧਿਤ ਹਨ। ਪਰ ਇਨ੍ਹਾਂ ਦੇ ਪ੍ਰਚਾਰੇ ਹੋਏ ਧਰਮ ਅੱਜ ਵੀ ਸੰਸਾਰ ਦੇ ਇਤਿਹਾਸ ਵਿਚ ਭਾਰੀ ਮਹੱਤਵ ਦੇ ਧਾਰਨੀ ਹਨ, ਅਤੇ ਭਾਰਤ ਵਿਚ ਇਨ੍ਹਾਂ ਦੇ ਅਨੁਯਾਈ ਅਤੇ ਸ਼ਰਧਾਲੂ ਕਰੋੜਾਂ ਦੀ ਗਿਣਤੀ ਵਿਚ ਹਨ। ਯਿਸੂ ਮਸੀਹ ਦਾ ਧਰਮ ਈਸਾਈਅਤ ਸੰਸਾਰ ਦੇ ਕਿੰਨੇ ਕਰੋੜ ਜੀਵਾਂ ਦਾ ਮਾਰਗ ਹੈ, ਜਿਸ ਉਪਰ ਉਹ ਦ੍ਰਿੜ੍ਹਤਾ ਨਾਲ ਕਾਇਮ ਹਨ। ਭਾਰਤ ਵਿਚ ਵੀ ਇਨ੍ਹਾਂ ਦੀ ਚੋਖੀ ਗਿਣਤੀ ਹੈ। ਹਜ਼ਰਤ ਮੁਹੰਮਦ ਦੇ ਇਸਲਾਮ ਧਰਮ ਬਾਰੇ ਤਾਂ ਸਾਧਾਰਣ ਭਾਰਤੀ ਨੂੰ ਕੁਝ ਵਧੇਰੇ ਦੱਸਣ ਦੀ ਲੋੜ ਨਹੀਂ, ਕਿਉਂ ਜੋ ਭਾਰਤ ਦਾ ਪਿਛਲੇ ਅੱਠ ਸੌ ਵਰ੍ਹੇ ਦਾ ਇਤਿਹਾਸ ਇਸਲਾਮ ਨਾਲ ਸੰਬੰਧਿਤ ਹੈ, ਜਿਸ ਵਿਚ ਸੰਘਰਸ਼ ਵੀ ਹੋਇਆ, ਅਤੇ ਭਾਰਤ ਦੀ ਜਨਤਾ ਵਿਚ ਇਸਲਾਮ ਦੇ ਪਸਰਣ ਨਾਲ

ਰਾਸ਼ਟਰੀ ਅਤੇ ਸਾਂਸਕ੍ਰਿਤਕ ਪਰਿਵਰਤਨ ਵੀ ਬਹੁਤ ਆਏ, ਜਿਨ੍ਹਾਂ ਦਾ ਵਿਸਤਾਰ ਇਤਿਹਾਸ ਦੀਆਂ ਪੁਸਤਕਾਂ ਤੋਂ ਮਿਲ ਜਾਂਦਾ ਹੈ। ਇਸਲਾਮ ਦੀਆਂ ਭਾਰਤ ਵਿਚ ਲਿਆਂਦੀਆਂ ਹੋਈਆਂ ਭਾਸ਼ਾਵਾਂ, ਅਰਬੀ ਅਤੇ ਫ਼ਾਰਸੀ ਦੀ ਸ਼ਬਦਾਵਲੀ ਸਾਡੀਆਂ ਭਾਸ਼ਾਵਾਂ ਦਾ ਅਟੁੱਟ ਅੰਗ ਬਣੀ ਹੋਈ ਹੈ, ਜਿਸ ਤੋਂ ਥੋੜੀ ਵਿੱਦਿਆ ਵਾਲਾ ਮਨੁੱਖ ਵੀ ਅਣਜਾਣ ਨਹੀਂ ਹੋ ਸਕਦਾ। ਸੋ ਇਨ੍ਹਾਂ ਸਭਨਾ ਮਹਾਂਪੁਰਸ਼ਾਂ ਦੇ ਜੀਵਨ, ਧਰਮ ਬਾਰੇ ਗਿਆਨ ਪ੍ਰਾਪਤ ਕਰਨ ਦੇ ਅਭਿਲਾਖੀ ਵਿਦਿਆਰਥੀਆਂ ਲਈ ਆਵੱਸ਼ਕ ਅਤੇ ਰੋਚਿਕ ਹੋਣੇ ਚਾਹੀਦੇ ਹਨ। ਆਸ ਹੈ ਇਥੇ ਦਿੱਤੇ ਹੋਏ ਆਰੰਭਕ ਅਤੇ ਸੰਖੇਪ ਗਿਆਨ ਤੋਂ ਉਪਰੰਤ ਉਹ ਵਧੇਰੇ ਵਿਸਤਾਰ ਨਾਲ ਦਿੱਤੇ ਹੋਰਾਂ ਥਾਵਾਂ ਤੋਂ ਇਨ੍ਹਾਂ ਬਾਰੇ ਹੋਰ ਗਿਆਨ ਪ੍ਰਾਪਤ ਕਰਨਗੇ।

2

ਧਰਮ ਦਾ ਆਰੰਭ ਮਨੁੱਖ ਦੀ ਸੋਝੀ, ਉਸ ਦੇ ਸਮਾਜਿਕ ਜੀਵਨ ਦੀ ਉੱਨਤੀ ਅਤੇ ਉਸ ਦੀ ਨੈਤਿਕ ਚੇਤਨਾ ਦੇ ਨਾਲ ਨਾਲ ਹੋਇਆ ਹੈ। ਇਹਨਾਂ ਪੱਖਾਂ ਦਾ ਧਰਮ ਉਪਰ ਪ੍ਰਭਾਵ ਪਿਆ ਹੈ, ਅਤੇ ਧਰਮ ਨੇ ਵੀ ਜੀਵਨ ਦਿਆਂ ਇਨ੍ਹਾਂ ਪੱਖਾਂ ਨੂੰ ਪ੍ਰਫੁੱਲਤ ਕੀਤਾ ਹੈ। ਜਿਵੇਂ-ਜਿਵੇਂ ਮਨੁੱਖ ਵਿੱਚ ਵਧੇਰੇ ਪ੍ਰਕਿਰਤੀ ਦੀ ਸੋਝੀ ਵਧਦੀ ਗਈ ਹੈ, ਉਸ ਦਾ ਧਰਮ ਵੀ ਆਦਿਮ ਦਿਸ਼ਾ ਤੋਂ ਵਧੇਰੇ ਸਭਿਅ ਹੁੰਦਾ ਆਇਆ ਹੈ। ਇੰਜ ਹੀ ਸਮਾਜ ਵਿਚ ਨਿਆਂ ਅਤੇ ਨੀਤੀ ਦੇ ਪ੍ਰਸਾਰ ਪਿਛੇ ਧਰਮ ਦੀ ਉਤੇਜਨਾ ਹੈ, ਅਤੇ ਧਰਮ ਨੂੰ ਵਧੇਰੇ ਪਵਿੱਤਰ ਅਤੇ ਨਿਰਮਲ ਕਰਨ ਵਿਚ ਨੈਤਿਕ ਉਤੇਜਨਾ ਸੰਮਿਲਿਤ ਹੈ। ਧਰਮਾਂ ਦੇ ਦਸੇ ਹੋਏ ਮਾਰਗ ਉਪਰ ਚਲਦਿਆਂ ਜਨ-ਸਮੂਹਾਂ ਨੇ ਵਧੇਰੇ ਉੱਜਲ ਅਤੇ ਨਿਰਮਲ ਨਿਯਮ ਸਮਾਜ ਪ੍ਰਬੰਧ ਲਈ ਥਾਪੇ ਹਨ; ਅਤੇ ਜਿਥੇ ਮਨੁੱਖ ਨੇ ਕਿਸੇ ਕਰਮ ਦੇ ਚੰਗੇ ਜਾਂ ਬੁਰੇ ਹੋਣ ਦਾ ਨਿਰਣਾ ਕਰਨਾ ਹੋਵੇ, ਤਾਂ ਜਿਸ ਤਰਾਜ਼ੂ ਉਪਰ ਤੋਲ ਕੇ ਇਹ ਨਿਰਣਾ ਕਰਨਾ ਆਵੱਸ਼ਕ ਸਮਝਿਆ ਗਿਆ ਹੈ, ਉਹ ਧਰਮ ਹੈ। ਸੋ ਧਰਮ ਭਾਵੇਂ ਵਿਅਕਤੀਗਤ ਜੀਵਨ ਤਕ ਵੀ ਸੀਮਤ ਸਮਝਿਆ ਗਿਆ ਹੈ, ਇਸ ਦਾ ਪ੍ਰਭਾਵ ਜਨ-ਸਮੂਹ ਵਿਚਕਾਰ ਸਭ ਤੋਂ ਵਧ ਪ੍ਰਬਲ ਰਿਹਾ ਹੈ। ਇਸੇ ਕਰਕੇ ਇਤਿਹਾਸ ਦੀ ਸੋਝੀ ਕਿਸੇ ਜਾਤੀ ਦੇ ਧਰਮ ਨੂੰ ਸਮਝਣ ਤੋਂ ਬਿਨਾਂ ਸਖਣੀ ਰਹਿੰਦੀ ਹੈ–ਕਿਉਂਜੋ ਜੋ ਕੁਛ ਪੁਰਾਤਨ ਕਾਲ ਵਿਚ ਇਤਿਹਾਸ ਵਿਚ ਵਾਪਰਦਾ ਆਇਆ ਹੈ, ਉਸ ਦਾ ਕਾਰਣ ਧਾਰਮਿਕ ਭਾਵ ਰਿਹਾ ਹੈ।

ਆਦਿਮ ਮਨੁੱਖ ਦਾ ਧਰਮ ਵਧੇਰੇ 'ਭੈ' ਉਪਰ ਆਧਾਰਿਤ ਹੁੰਦਾ ਸੀ। ਹਰ ਇਕ ਆਪਣੇ ਤੋਂ ਵੱਧ ਬਲਵਾਨ ਵਸਤੂ ਜਾਂ ਅਜਿਹੀ ਜਿਸ ਦੀ ਭੇਤ ਭਰੀ ਸ਼ਕਤੀ ਉਪਰ ਉਹ ਕਾਬੂ ਪਾਉਣ ਦੇ ਸਮਰੱਥ ਨਹੀਂ ਸੀ ਹੁੰਦਾ, ਉਹ ਉਸ ਦੀ ਪੂਜਾ ਉਪਾਸਨਾ ਕਰਦਾ ਸੀ, ਅਤੇ ਉਸ ਦੇ ਹਾਨੀਕਾਰਕ ਸੁਭਾਵ ਨੂੰ ਆਪਣੇ ਆਪ, ਆਪਣੇ ਕੁਟੰਬ ਅਤੇ ਆਪਣੀ ਜਾਤੀ ਤੋਂ ਮੋੜਨ ਦੇ ਉਪਾਉ ਕਰਦਾ ਸੀ। ਇਸ ਮੰਤਵ ਲਈ ਅਰਦਾਸ, ਉਸਤੁਤੀ, ਟੂਣੇ ਟਾਮਣ, ਬਲੀਦਾਨ ਆਦਿ ਸਾਧਨ ਵਰਤੇ ਜਾਂਦੇ ਸਨ; ਕਈ ਪ੍ਰਕਾਰ ਦੇ ਸਾਧਨ

ਜਿਨ੍ਹਾਂ ਵਿਚ ਤਪ ਅਤੇ ਨਾਚ ਆਦਿ ਸ਼ਾਮਿਲ ਸਨ, ਕੀਤੇ ਜਾਂਦੇ ਸਨ। ਹਰ ਇਕ ਜੜ੍ਹ ਅਤੇ ਪ੍ਰਕਿਰਤਕ ਵਸਤੂ ਦੀ ਪੂਜਾ ਕੀਤੀ ਜਾਂਦੀ ਸੀ–ਪੱਥਰ, ਰੁਖ, ਪਸ਼ੂ, ਪੰਛੀ, ਤਾਰੇ, ਚੰਨ, ਸੂਰਜ, ਨਦੀ, ਪਰਬਤ, ਸਮੁੰਦਰ, ਬਿਜਲੀ ਆਦਿ ਦੀ। ਇਸ ਤੋਂ ਉਪਰੰਤ ਇਨ੍ਹਾਂ ਅਤੇ ਹੋਰ ਕਲਪਿਤ ਸ਼ਕਤੀਆਂ ਦੀਆਂ ਮੂਰਤੀਆਂ ਸਾਜ ਕੇ ਉਨ੍ਹਾਂ ਨੂੰ ਸ਼ਕਤੀ ਦੇ ਪ੍ਰਤੀਕ ਜਾਣ ਕੇ ਉਨ੍ਹਾਂ ਦੀ ਪੂਜਾ ਉਪਾਸਨਾ ਕੀਤੀ ਜਾਂਦੀ ਸੀ। ਅਜਿਹੇ ਧਾਰਮਿਕ ਪ੍ਰਬੰਧ ਹੁਣ ਤੀਕ ਵੀ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿਚ ਵੇਖਣ ਵਿਚ ਆਉਂਦੇ ਹਨ–ਭਾਰਤ ਵਿਚ ਵੀ, ਅਤੇ ਹੋਰਾਂ ਦੇਸ਼ਾਂ ਪ੍ਰਦੇਸ਼ਾਂ ਵਿਚ ਵੀ। ਅਜਿਹੀ ਧਾਰਮਿਕ ਸਥਿਤੀ ਵਿਚ ਪੁਜਾਰੀ ਜਾਂ ਟੂਣੇਹਾਰ, ਜਾਦੂਗਰ ਜਾਂ ਹੋਰ ਅਜਿਹਾ ਕੋਈ ਸ਼ਕਤੀ ਦਾ ਧਾਰਨੀ ਮੰਨਿਆ ਹੋਇਆ ਵਿਅਕਤੀ ਲੋਕਾਂ ਨੂੰ ਧਰਮ ਸਿਖਾਉਂਦਾ ਅਤੇ ਉਨ੍ਹਾਂ ਦੇ ਕਸ਼ਟਾਂ ਨੂੰ ਨਵਿਰਤ ਕਰਨ ਦਾ ਦਾਅਵਾ ਕਰਦਾ ਸੀ, ਅਤੇ ਲੋਕ ਉਸ ਦੀ ਸਹਾਇਤਾ ਪ੍ਰਾਪਤ ਕਰਨ ਦੇ ਪ੍ਰਯਤਨ ਕਰਦੇ ਸਨ। ਸਪ ਲੜਨ ਤੋਂ ਗਾਰੜੂ, ਕਿਸੇ ਦੇ ਮਿਰਗੀ ਪੈਣ ਜਾਂ ਝੱਲੇ ਹੋ ਜਾਣ ਤੋਂ ਜਿੰਨਾ ਭੂਤਾਂ ਨੂੰ ਕਾਬੂ ਕਰਨ ਵਾਲਾ ਸਿਆਣਾ, ਅਤੇ ਪਸ਼ੂਆਂ ਵਿਚ ਮਰੀ ਪੈਣ ਜਾਂ ਫ਼ਸਲਾਂ ਸੁੱਕਣ ਉਪਰ ਕੋਈ ਹੋਰ ਸਿਆਣਾ–ਇਹ ਉਨ੍ਹਾਂ ਸਮਾਜਾਂ ਵਿਚ ਵੀ ਪ੍ਰਚਲਿਤ ਹੈ, ਜੋ ਹੋਰਾਂ ਪੱਖਾਂ ਤੋਂ ਉੱਨਤ ਅਤੇ ਸਭਿਅ ਹਨ। ਸੋ ਇਹ ਭੈ ਅਤੇ ਭੈ ਦੇ ਨਵਿਰਤਨ ਦੇ ਸਾਧਨਾਂ ਉਪਰ ਆਧਾਰਿਤ ਧਰਮ ਮਨੁੱਖ ਦਾ ਆਦਿਮ ਧਰਮ ਹੈ, ਅਤੇ ਇਸ ਯੁਗ ਤੀਕ ਵੀ ਇਸ ਦੇ ਅਨੁਯਾਈ ਹਰ ਦੇਸ਼, ਸਮਾਜ ਅਤੇ ਵਰਗ ਵਿਚ ਮੌਜੂਦ ਹਨ।

ਮਨੁੱਖ ਦੀ ਧਾਰਮਿਕ ਸੋਝੀ ਵਿਚ ਇਸ ਤੋਂ ਅੱਗੇ ਉਹ ਸਥਾਨ ਆਉਂਦਾ ਹੈ ਜਦ ਉਹ ਦੈਵੀ ਸ਼ਕਤੀਆਂ ਦੇ ਭੈ ਉਪਜਾਊ ਰੂਪ ਦੇ ਨਾਲ ਨਾਲ ਉਨ੍ਹਾਂ ਦੇ ਦਇਆਵਾਨ ਰੂਪ ਦਾ ਵੀ ਅਨੁਭਵ ਕਰਦਾ ਹੈ, ਅਤੇ ਇਸ ਸੋਝੀ ਦੇ ਨਾਲ ਨਾਲ ਅਰਦਾਸ ਅਤੇ ਉਪਾਸਨਾ ਦਾ ਪ੍ਰਯੋਜਨ ਕਿਸੇ ਬਿਪਤਾ ਤੋਂ ਛੁਟਕਾਰਾ ਪਾਉਣਾ ਨਹੀਂ, ਬਲਕਿ ਆਤਮਿਕ ਬਲ ਅਤੇ ਨਿਰਮਲਤਾ ਧਾਰਨ ਕਰਨਾ ਹੁੰਦਾ ਹੈ। ਅਜਿਹੀ ਸਥਿਤੀ ਵਿਚ ਮਨੁੱਖ ਦੇ ਦੁੱਖ ਸੁੱਖ ਦਾ ਅਨੁਭਵ ਵਧੇਰੇ ਆਪਣੇ ਕਰਮ ਉਪਰ ਨਿਰਭਰ ਰਖਦਾ ਅਨੁਭਵ ਕੀਤਾ ਜਾਂਦਾ ਹੈ–ਸਿਰਜਣਹਾਰ ਦਾ ਸਰੂਪ ਨਿਆਂਕਾਰੀ ਅਤੇ ਕਰੁਣਾਮਈ ਕਲਪਿਆ ਜਾਂਦਾ ਹੈ। ਦੁਖ ਦਾ ਕਾਰਣ ਮਨੁੱਖ ਆਪਣੇ ਅੰਦਰ ਖੋਜਦਾ ਹੈ ਅਤੇ ਇੰਜ ਭਾਣਾ ਮੰਨਣ, ਸਬਰ, ਰਜ਼ਾ ਆਦਿ ਦੇ ਗੁਣ ਉਸ ਵਿਚ ਉਤਪੰਨ ਹੁੰਦੇ ਹਨ। ਇਸ ਦੇ ਨਾਲ ਹੀ ਇਹ ਵੀ ਅਨੁਭਵ ਕੀਤਾ ਜਾਂਦਾ ਹੈ ਕਿ ਦੈਵੀ ਸ਼ਕਤੀ ਮਨੁੱਖ ਦੀ ਬੁਧੀ ਤੋਂ ਪਰ੍ਹੇ ਹੈ, ਇਸ ਲਈ ਉਸ ਦੀ ਕਿਰਪਾ ਦਇਆ ਅਨਜਾਣੇ ਢੰਗਾਂ ਨਾਲ ਜੀਵਨ ਨੂੰ ਪ੍ਰਭਾਵਿਤ ਕਰਦੀ ਹੈ। ਸੋ ਅਰਦਾਸ, ਭਗਤੀ–ਇਹ ਸਾਧਨ ਪ੍ਰਬਲ ਮੰਨੇ ਜਾਂਦੇ ਹਨ, ਭੈ ਵਿਚ ਕੀਤੇ ਸਾਧਨ ਅਤੇ ਬਲੀਦਾਨ ਆਦਿ ਨੂੰ ਮਹੱਤਤਾ ਨਹੀਂ ਦਿੱਤੀ ਜਾਂਦੀ; ਅਤੇ ਪ੍ਰਤੱਖ ਦੈਵੀ ਰੂਪਾਂ ਤੋਂ ਅਮੂਰਤ ਅਤੇ ਅਲੌਕਿਕ ਕਲਪਿਤ ਰੂਪ ਵਧੇਰੇ ਮਹੱਤਵ ਪ੍ਰਾਪਤ ਕਰਦੇ ਹਨ। ਧਰਮ ਦੀ ਅਜਿਹੀ

ਸਥਿਤੀ ਸਾਡੇ ਦੇਸ਼ ਵਿਚ ਕਈ ਹਜ਼ਾਰ ਵਰ੍ਹੇ ਪਹਿਲਾਂ ਉਜਾਗਰ ਹੋਈ ਸੀ, ਅਤੇ ਉਸ ਦੀ ਪਰੰਪਰਾ ਹੁਣ ਤੀਕ ਚਲੀ ਆ ਰਹੀ ਹੈ । ਹੋਰਾਂ ਦੇਸ਼ਾਂ ਵਿਚ ਵੀ ਸਮ੍ਹੇਂ ਸਮੇਂ ਸਿਰ ਅਜਿਹੀ ਸਥਿਤੀ ਵਾਪਰਦੀ ਰਹੀ ਹੈ, ਵਿਸ਼ੇਸ਼ ਕਰਕੇ ਇਹ "ਉਚੇਰੀ" ਸ਼੍ਰੇਣੀ ਦੇ ਧਰਮਾਂ ਵਿਚ ਪ੍ਰਤੀਤ ਕੀਤੀ ਜਾ ਸਕਦੀ ਹੈ । ਉੱਨਤ ਧਰਮ ਦਾ ਪ੍ਰਭਾਵ ਨੈਤਿਕ ਹੁੰਦਾ ਹੈ । ਮਨੁੱਖ ਦੀ ਆਤਮਾ ਜਿਵੇਂ ਜਿਵੇਂ ਜਾਗਦੀ ਰਹਿੰਦੀ ਹੈ, ਉਸ ਦਾ ਅਨੁਭਵ ਵਧੇਰੇ ਸੂਖਮ ਹੁੰਦਾ ਜਾਂਦਾ ਹੈ । ਪਾਪ ਉਸ ਨੂੰ ਕੰਡੇ ਵਾਂਗ ਚੁਭਦਾ ਹੈ । ਸੋ ਪੁੰਨ ਅਤੇ ਨਿਆਂ ਉਸ ਦੇ ਲੱਛਣ ਬਣ ਜਾਂਦੇ ਹਨ । ਇਹ ਰੁਚੀ ਧਾਰਮਿਕ ਭਾਵਨਾ ਤੋਂ ਉਤਪੰਨ ਹੋ ਕੇ ਉਸ ਦੇ ਨਾਲ ਨਾਲ ਵਿਗਸਿਤ ਹੁੰਦੀ ਰਹਿੰਦੀ ਹੈ । ਆਦਿਮ ਅਤੇ ਅਸੱਭਿਅ ਪੁਰਸ਼ਾਂ ਵਿਚਕਾਰ ਕਿਸੇ ਮਿਥੇ ਹੋਏ ਅਨੈਤਿਕ ਵਿਚਾਰਾਂ ਦੀ ਉਲੰਘਣਾ ਦਾ ਦੰਡ ਭਾਰਾ ਅਤੇ ਭਿਆਨਕ ਹੁੰਦਾ ਹੈ, ਜਿਵੇਂ ਕਿਸੇ ਕਲਪਿਤ ਦੇਵਤਾ ਦਾ ਕਿਸੇ ਢੰਗ ਨਾਲ ਅਪਮਾਨ । ਪਰ ਉੱਨਤ ਧਰਮਾਂ ਦੀ ਰੀਤੀ ਅਨੁਸਾਰ ਮਾਨਵ ਹਿਤ ਨੂੰ ਪ੍ਰਮੁੱਖ ਅਤੇ ਪ੍ਰਧਾਨ ਮਨ ਕੇ ਉਸ ਦੇ ਆਧਾਰ ਉਪਰ ਅਮਲ ਦੀ ਤੁਲਨਾ ਹੁੰਦੀ ਹੈ । ਸੋ ਸਮੁੱਚੇ ਅਮਲ ਅਤੇ ਦਇਆ ਭਾਵਨਾ ਨੂੰ ਚੰਗਾ ਰਖਿਆ ਜਾਂਦਾ ਹੈ, ਅਤੇ ਮਾਨਵ-ਦੋਖੀ ਅਮਲਾਂ ਨੂੰ ਨਿੰਦਣੀਯ ਅਤੇ ਦੰਡ ਦੇ ਭਾਗੀ । ਇਹ ਦਸ਼ਾ ਨਿਰੋਲ ਆਦਰਸ਼ਕ ਹੈ, ਸਾਡੇ ਹਰ ਇਕ ਸਮਾਜ ਵਿਚਕਾਰ ਉੱਨਤ ਵਿਚਾਰਾਂ ਦੇ ਨਾਲ ਨਾਲ ਆਦਿਮ ਅਤੇ ਅਵੁੱਨਤ ਵਿਚਾਰ ਵੀ ਪ੍ਰਭਾਵਸ਼ਾਲੀ ਰਹਿੰਦੇ ਹਨ । ਇਸੇ ਕਰਕੇ ਧਰਮ ਦੇ ਨਾਮ ਉਪਰ ਜਜ਼ਬੇ ਭੜਕਾ ਕੇ ਜਾਂ ਅਲਪ-ਗਿਆਨੀ ਆਗੂਆਂ ਦੀ ਪ੍ਰੇਰਨਾ ਲੈ ਕੇ ਲੋਕ ਧਰਮ ਦਾ ਦੁਰ-ਉਪਯੋਗ ਕਰਦੇ ਹਨ, ਉਸ ਦੇ ਨਾਂ ਉਪਰ ਉਪੱਦਰ ਢਾਹੁੰਦੇ ਹਨ । ਧਾਰਮਿਕ ਪੱਖਪਾਤ, ਧਰਮ ਦੇ ਨਾਂ ਉਪਰ ਵਿਤਕਰੇ ਅਤੇ ਫ਼ਸਾਦ, ਇਹ ਸਭ ਧਰਮ ਦਾ ਦੁਰ-ਉਪਯੋਗ ਹਨ । ਜਿਵੇਂ ਜਿਵੇਂ ਮਨੁੱਖ ਦੀ ਸੋਝੀ ਵਧਦੀ ਜਾਂਦੀ ਹੈ, ਅਜਿਹੇ ਕਰਮ ਘਟਦੇ ਜਾਂਦੇ ਹਨ–ਤਾਂ ਵੀ ਜਿਵੇਂ ਸਾਡੇ ਆਪਣੇ ਦੇਸ਼ ਦੇ ਪਿਛਲੇਰੇ ਸਮੇਂ ਦੇ ਇਤਿਹਾਸ ਤੋਂ ਪਰਤੱਖ ਹੈ, ਇਹ ਸਮੱਸਿਆ ਕਠਿਨ ਅਤੇ ਲੰਮੇਰੀ ਹੈ ।

ਜਿਵੇਂ ਭਾਰਤ ਵਿਚ ਜਨਮੇ ਅਤੇ ਪ੍ਰਗਟੇ ਮਹਾਂਪੁਰਸ਼ਾਂ ਦੇ ਪ੍ਰਸੰਗਾਂ ਤੋਂ ਪ੍ਰਤੀਤ ਹੋਵੇਗਾ, ਭਾਰਤ ਵਿਚ ਧਾਰਮਿਕ ਪਰੰਪਰਾ ਕੁਝ ਨਿਸ਼ਚਿਤ ਵਿਚਾਰਾਂ ਅਤੇ ਭਾਵਾਂ ਉਪਰ ਕੇਂਦਰਿਤ ਰਹੀ ਹੈ–ਇਹ ਹਨ ਅਹਿੰਸਾ, ਸ਼ਹਿਨਸ਼ੀਲਤਾ, ਕਰਮ ਉਪਰ ਜੀਵਨ ਦੇ ਦੁੱਖ ਸੁੱਖ ਦਾ ਆਧਾਰ, ਨਿਆਂ ਦੀ ਵਰਤੋਂ ਇਤਿਆਦਿ । ਸੋ ਸਭੇ ਮਹਾਂਪੁਰਸ਼ ਇਨ੍ਹਾਂ ਆਸ਼ਿਆਂ ਨੂੰ ਪ੍ਰਗਟਾ ਕੇ ਇਨ੍ਹਾਂ ਦਾ ਪ੍ਰਚਾਰ ਕਰਦੇ ਰਹੇ ਹਨ । ਮਨੁੱਖ ਮਾਤਰ ਨੂੰ ਇਨ੍ਹਾਂ ਦੀ ਉਲੰਘਣਾ ਤੋਂ ਵਰਜਦੇ ਰਹੇ ਹਨ । ਮਹਾਂਵੀਰ ਅਤੇ ਬੁੱਧ ਦਾ ਵਧੇਰੇ ਨਿਸ਼ਾਨਾ ਜੀਵਨ ਨੂੰ ਤਿਆਗ ਭਾਵਨਾ ਨਾਲ ਨਿਰਮਲ ਕਰਨਾ ਸੀ, ਅਤੇ ਉਸ ਦੁੱਖ ਤੋਂ ਮੁਕਤੀ ਦੇਣਾ ਹੈ ਜੋ ਲਾਲਸਾ ਤ੍ਰਿਸ਼ਨਾ ਕਰਕੇ ਆਵੱਸ਼ ਜੀਵਨ ਨੂੰ ਗ੍ਰਸਦਾ ਹੈ । ਸੋ ਇਹ ਵਧੇਰੇ ਕਰਮਵਾਦੀ ਹੋਏ ਹਨ । ਸ਼ੰਕਰਾਚਾਰੀਆ ਨੇ 'ਗਿਆਨ' ਨੂੰ ਪ੍ਰਧਾਨ ਸਥਾਨ ਦਿੱਤਾ, ਭਾਵੇਂ ਨਾਲ ਹੀ

ਭਗਤੀ ਦੀ ਵੀ ਪ੍ਰੇਰਨਾ ਕੀਤੀ। ਇਨ੍ਹਾਂ ਨੇ ਮੂਰਤੀਮਾਨ ਸੰਸਾਰ ਦੇ ਪਿਛੇ ਜੋ ਸਰਵ-ਵਿਆਪਕ ਬ੍ਰਹਮ ਹੈ, ਉਸ ਦੀ ਕਲਪਨਾ ਆਪਣੇ ਅਨੁਭਵ ਨਾਲ ਗ੍ਰਹਿਣ ਕਰਕੇ ਉਸ ਦਾ ਵਰਨਣ ਕੀਤਾ। ਇਨ੍ਹਾਂ ਦੇ ਇਸ ਗਿਆਨ ਦਾ ਪ੍ਰਭਾਵ ਸਮੁੱਚੀ ਭਾਰਤੀ ਧਾਰਮਿਕ ਪਰੰਪਰਾ ਉਪਰ ਪਿਆ ਹੈ। ਹਿੰਦੂਤਵ ਮਾਨੋ ਇਨ੍ਹਾਂ ਦੇ ਪੂਰਣਿਆਂ ਉਪਰ ਚਲ ਰਿਹਾ ਹੈ, ਅਤੇ ਹੋਰ ਧਾਰਮਿਕ ਪਰੰਪਰਾਵਾਂ,ਜੋ ਹਿੰਦੂਤਵ ਦੇ ਨਿਕਟ ਹਨ, ਇਨ੍ਹਾਂ ਦੇ ਪ੍ਰਭਾਵ ਨੂੰ ਸਵੀਕਾਰ ਕਰਦੀਆਂ ਹਨ। ਸੋ ਇਨ੍ਹਾਂ ਦਾ ਭਾਰਤੀ ਧਾਰਮਿਕ ਪਰੰਪਰਾ ਵਿਚ ਭਾਰੀ ਮਹੱਤਵ ਹੈ। ਭਗਵਾਨ ਕ੍ਰਿਸ਼ਨ ਦਾ ਪ੍ਰਭਾਵ ਸਮੁੱਚੇ ਭਾਰਤ ਉਪਰ ਪ੍ਰਬਲ ਹੈ। ਉਨ੍ਹਾਂ ਦੀ ਗੀਤਾ ਵਿਚ ਅੰਕਿਤ ਕੀਤੀ ਸਿਖਿਆ ਹੁਣ ਤੀਕ ਕਰੋੜਾਂ ਭਾਰਤ ਵਾਸੀਆਂ ਦਾ ਜਿਊਂਦਾ ਜਾਗਦਾ ਧਰਮ ਹੈ।

ਗੁਰੂ ਨਾਨਕ ਦੇਵ ਅਤੇ ਭਗਤ ਕਬੀਰ ਨੇ ਵਧੇਰੇ, ਜੋ ਉਨ੍ਹਾਂ ਦੇ ਸਮਿਆਂ ਵਿਚ ਅਰਥਾਤ ਮੱਧ-ਕਾਲੀਨ ਭਾਰਤ ਵਿਚ, ਅਧਾਰਮਿਕ ਵਿਚਾਰ ਅਤੇ ਰੀਤਾਂ ਅਤੇ ਭਰਮ ਪ੍ਰਚਲਿਤ ਹੋ ਰਹੇ ਸਨ, ਉਨ੍ਹਾਂ ਦਾ ਖੰਡਨ ਕੀਤਾ ਅਤੇ ਜਨ-ਸਮੂਹ ਨੂੰ ਪ੍ਰਭੂ ਭਗਤੀ ਅਤੇ ਨੈਤਿਕ ਜੀਵਨ ਵੱਲ ਪ੍ਰੇਰਿਆ। ਭੇਖਾਂ ਅਤੇ ਮੱਤਾਂ ਦੇ ਪਰਸਪਰ ਵਿਤਕਰੇ ਮੇਟਣ ਦਾ ਉਪਦੇਸ਼ ਦਿੱਤਾ, ਅਤੇ ਵਿਸ਼ੇਸ਼ ਕਰਕੇ ਹਿੰਦੂ ਮੁਸਲਮਾਨ ਦੀ ਪਰਸਪਰ ਘ੍ਰਿਣਾ ਨੂੰ ਮਿਟਾਇਆ। ਇਹ ਇਨ੍ਹਾਂ ਦਾ ਉਪਕਾਰ ਸੀ, ਅਤੇ ਇਨ੍ਹਾਂ ਨੂੰ ਸਹੀ ਸ਼ਬਦਾਂ ਵਿਚ ਆਧੁਨਿਕ ਭਾਰਤ ਦੇ ਨਿਰਮਾਤਾ ਕਿਹਾ ਜਾ ਸਕਦਾ ਹੈ। ਇਨ੍ਹਾਂ ਦੀਆਂ ਚਲਾਈਆਂ ਹੋਈਆਂ ਵਿਚਾਰਧਾਰਾਵਾਂ ਦਾ ਪ੍ਰਭਾਵ ਵਿਸ਼ੇਸ਼ ਕਰਕੇ ਉੱਤਰੀ ਅਤੇ ਉੱਤਰ-ਪੱਛਮੀ ਭਾਰਤ ਵਿਚ ਵਿਆਪਕ ਹੈ। ਗੁਰੂ ਨਾਨਕ ਨੇ ਸਮਾਜ ਵਿਚਕਾਰ ਪਸਰੇ ਪਾਪ ਅਤੇ ਅਨਿਆਂ ਦਾ ਤੀਬਰ ਅਨੁਭਵ ਕਰਾਇਆ, ਅਤੇ ਇੰਜ ਉਸ ਅੰਦੋਲਨ ਦੀ ਨੀਂਹ ਰਖੀ ਜਿਸ ਨੇ ਸਿੱਖ ਧਰਮ ਦਾ ਰੂਪ ਧਾਰ ਕੇ ਪਾਪ ਉਪਰ ਅਧਾਰਿਤ ਸਮਾਜਿਕ ਪ੍ਰਬੰਧ ਨੂੰ ਨਸ਼ਟ ਕੀਤਾ। ਗੁਰੂ ਗੋਬਿੰਦ ਸਿੰਘ ਨੇ ਗੁਰੂ ਨਾਨਕ ਦੇਵ ਦੇ ਦਰਸਾਏ ਹੋਏ ਪੰਥ ਨੂੰ ਅਗੇ ਚਲਾਇਆ ਅਤੇ ਉਨ੍ਹਾਂ ਦਿਆਂ ਆਸ਼ਿਆਂ ਨੂੰ ਸੰਪੂਰਣ ਰੂਪ ਦਿੱਤਾ। ਉਨ੍ਹਾਂ ਨੇ ਭਰਮ ਦਾ ਖੰਡਨ ਕਰਕੇ ਹਿੰਦੂ ਜਾਤੀ ਨੂੰ ਇਸ ਯੋਗ ਬਣਾਇਆ ਕਿ ਆਪਣੇ ਅੰਦਰ ਪਸਰੇ ਹੋਏ ਪਾਪ ਨੂੰ ਧੋ ਕੇ ਉਹ ਬਲਵਾਨ ਅਤੇ ਸ਼ਕਤੀਵਾਨ ਹੋ ਜਾਵੇ। ਇਹ ਸ਼ਕਤੀਵਾਨ ਰੂਪ 'ਖਾਲਸਾ' ਹੋਇਆ। ਜਿਵੇਂ ਕਿ ਇਤਿਹਾਸਕਾਰਾਂ[1] ਨੇ ਕਥਨ ਕੀਤਾ ਹੈ, ਗੁਰੂ ਨਾਨਕ ਨੇ ਹਿੰਦੂ ਜਾਤੀ ਦੇ ਲੋਹੇ ਦੇ ਜੰਗਾਲ ਨੂੰ ਲਾਹਿਆ ਅਤੇ ਉਸ ਸ੍ਵਛ ਅਸਪਾਤ ਤੋਂ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਰੂਪੀ ਖੰਡਾ ਸਾਜਿਆ। ਸੋ ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਦਾ ਪਰਸਪਰ ਸੰਬੰਧ ਹੈ, ਅਤੇ ਸਮੁੱਚੇ ਭਾਰਤੀ ਧਾਰਮਿਕ ਇਤਿਹਾਸ ਵਿਚ ਇਨ੍ਹਾਂ ਦਾ ਉੱਤਮ ਸਥਾਨ ਹੈ। ਗੁਰੂ ਗੋਬਿੰਦ ਸਿੰਘ ਨੇ ਗੁਰੂ ਨਾਨਕ ਵਾਂਗ ਹੀ ਸਹਿਨਸ਼ੀਲਤਾ ਦਾ ਵਿਆਪਕ ਪ੍ਰਚਾਰ ਕੀਤਾ। ਮਹਾਂਪ੍ਰਭੂ

---

1. ਡਾਕਟਰ ਗੋਕਲ ਚੰਦ ਨਾਰੰਗ

ਚੈਤੰਨ ਨੇ ਬੰਗਾਲ ਦੇਸ਼ ਵਿਚ ਵਿਸ਼ੇਸ਼ ਕਰਕੇ ਅਤੇ ਉੱਤਰੀ ਭਾਰਤ ਵਿਚ ਸਾਧਾਰਣ ਢੰਗ ਨਾਲ ਕ੍ਰਿਸ਼ਨ ਭਗਤੀ ਦਾ ਪ੍ਰਚਾਰ ਕਰਕੇ ਜਨਤਾ ਨੂੰ ਨਿਰੋਲ ਕਰਮਕਾਂਡ ਤੋਂ ਪਰ੍ਹੇ ਲਿਜਾ ਕੇ ਪ੍ਰੇਮ ਦਾ ਉਮਾਹ ਦਿੱਤਾ।

ਭਾਰਤੀ ਧਾਰਮਿਕ ਪਰੰਪਰਾ ਵਿਚ 'ਅਵਤਾਰਵਾਦ' ਪ੍ਰਧਾਨ ਹੈ। ਅਵਤਾਰ ਦੈਵੀ ਪੁਰਸ਼ ਹੁੰਦੇ ਹਨ ਜੋ ਸੰਸਾਰ ਦੇ ਕਲਿਆਨ ਹਿਤ ਸਮੇਂ ਸਮੇਂ ਸਿਰ ਉਤਪੰਨ ਹੁੰਦੇ ਮੰਨੇ ਗਏ ਹਨ। ਇਸ ਪੁਸਤਕ ਵਿਚ ਸ੍ਰੀ ਕ੍ਰਿਸ਼ਨ ਤੋਂ ਛੁੱਟ ਕਿਸੇ ਅਵਤਾਰ ਦੀ ਕਥਾ ਦਾ ਵਰਣਨ ਨਹੀਂ,[1] ਬਲਕਿ ਉਨ੍ਹਾਂ ਵਿਅਕਤੀਆਂ ਦਾ ਹੈ, ਜਿਨ੍ਹਾਂ ਨੂੰ ਮਾਨਵ ਰੂਪ ਤੋਂ ਹੀ ਸਤਿਕਾਰਿਆ ਗਿਆ ਹੈ। ਵਾਸਤਵ ਵਿਚ ਮਨੁੱਖ ਮਾਤਰ ਦੀ ਅਗਵਾਈ ਹਿਤ ਅਵਤਾਰ ਤੋਂ ਮਾਨਵ ਰੂਪੀ ਮਹਾਂਪੁਰਸ਼ ਵਧੇਰੇ ਗੁਣਕਾਰੀ ਹਨ। ਅਵਤਾਰ ਦੀ ਪਰਾਮਾਨਵੀ ਹੋਂਦ ਨੂੰ ਆਧੁਨਿਕ ਬੁੱਧੀ ਸਵੀਕਾਰ ਕਰਨ ਤੋਂ ਸੰਕੋਚ ਕਰਦੀ ਹੈ, ਪਰ ਮਹਾਂਪੁਰਸ਼ ਨੂੰ ਨੈਤਿਕ ਗੁਣਾਂ ਕਰਕੇ ਸਵੀਕਾਰ ਕਰਦੀ ਹੈ। ਸ੍ਰੀ ਰਾਮ ਕ੍ਰਿਸ਼ਨ ਪਰਮਹੰਸ ਭਾਵੇਂ ਉੱਨੀਂਵੀ ਸਦੀ ਵਿਚ ਹੋਏ ਹਨ, ਉਨ੍ਹਾਂ ਪ੍ਰਤਿ ਕਰੋੜਾਂ ਮਨੁੱਖਾਂ ਦੀ ਸ਼ਰਧਾ ਹੈ ਅਤੇ ਸਾਡੇ ਯੁਗ ਵਿਚ ਪੂਰਬ ਅਤੇ ਪੱਛਮ ਵਿਚ ਉਨ੍ਹਾਂ ਦਾ ਪ੍ਰਭਾਵ ਅਤੇ ਸਤਿਕਾਰ ਅਨੁਭਵ ਕੀਤਾ ਜਾ ਸਕਦਾ ਹੈ। ਭਾਰਤੀ ਧਾਰਮਿਕ ਪਰੰਪਰਾ ਸ੍ਰੀ ਰਾਮ ਕ੍ਰਿਸ਼ਨ ਦੇ ਰੂਪ ਵਿਚ ਵੀ ਉਜਾਗਰ ਹੋਈ।

3

ਪ੍ਰਭੂ ਯਿਸੂ ਮਸੀਹ ਅਤੇ ਹਜ਼ਰਤ ਮੁਹੰਮਦ ਭਾਰਤ ਤੋਂ ਬਾਹਰ ਦੀ 'ਸਾਮੀ' ਧਾਰਮਿਕ ਪਰੰਪਰਾ ਨਾਲ ਸੰਬੰਧਿਤ ਹਨ। ਇਹ ਦੋਵੇਂ, ਧਾਰਮਿਕ ਮਹਾਂਪੁਰਸ਼ਾਂ ਦੀ ਉਸ ਲੜੀ ਵਿਚੋਂ ਹਨ ਜੋ ਯਹੂਦੀਆਂ ਦੇ ਧਾਰਮਿਕ ਗਰੰਥਾਂ ਤੋਂ ਵਿਦਿਤ ਹੁੰਦੀ ਹੈ। ਆਦਮ ਅਤੇ ਹਵਾ ਤੋਂ ਇਹ ਮਨੁੱਖ ਮਾਤਰ ਦਾ ਆਰੰਭ ਮੰਨਦੇ ਹਨ, ਅਤੇ ਯੂਸਫ, ਇਬਰਾਹੀਮ, ਮੂਸਾ, ਈਸਾ ਆਦਿ ਨਬੀਆਂ ਨੂੰ ਆਪਣੀ ਜਾਤੀ ਦੇ ਮਹਾਂ-ਪੁਰਸ਼ ਕਰਕੇ ਸਤਿਕਾਰਦੇ ਹਨ। ਇਨ੍ਹਾਂ ਦੇ ਧਾਰਮਿਕ ਆਸ਼ੇ ਕਈ ਪੱਖਾਂ ਤੋਂ ਸਾਂਝੇ ਹਨ, ਪਰ ਹਰ ਇਕ ਨਬੀ ਜਾਂ ਧਾਰਮਿਕ ਨਿਰਮਾਤਾ ਨੇ ਆਪਣੇ ਪ੍ਰਚਾਰੇ ਮੱਤ ਵਿਚ ਨਵੇਂ ਨਿਯਮ ਸੰਮਿਲਿਤ ਕੀਤੇ। ਯਿਸੂ ਮਸੀਹ ਦਾ ਸਤਿਕਾਰ ਮੁਸਲਮਾਨ ਵੀ ਕਰਦੇ ਹਨ, ਪਰ ਮੁਹੰਮਦ ਸਾਹਿਬ ਨੇ ਆਪਣੇ ਆਪ ਨੂੰ ਨਬੀਆਂ ਦੀ ਲੜੀ ਵਿਚੋਂ ਅੰਤਿਮ ਘੋਸ਼ਤ ਕੀਤਾ, ਅਤੇ ਆਪਣੇ ਪਿਛੋਂ ਆਉਣ ਵਾਲੇ ਕਿਸੇ ਹੋਰ ਨੂੰ ਇਹ ਪਦਵੀ ਧਾਰਮ ਕਰਨੋਂ ਮਾਨੋ ਵਰਜਿਆ। ਸਾਮੀ ਧਾਰਮਿਕ ਪਰੰਪਰਾ ਵਿਚ ਵੀ ਡੂੰਘੇ ਨੈਤਿਕ ਵਿਚਾਰ ਪ੍ਰਚਾਰੇ ਗਏ ਹਨ, ਅਤੇ ਸੁੱਚੇ ਜੀਵਨ ਦੀ ਪ੍ਰੇਰਨਾ ਕੀਤੀ ਗਈ ਹੈ। ਭਾਵੇਂ ਭਾਰਤੀ ਅਤੇ ਸਾਮੀ ਧਾਰਮਿਕ ਪਰੰਪਰਾਵਾਂ ਵਿਚਕਾਰ ਕਈ ਅੰਤਰ ਹਨ, ਪਰ ਸੁੱਚੀ ਬੁੱਧੀ ਵਾਲੇ ਮਹਾਂਪੁਰਸ਼ ਇਨ੍ਹਾਂ ਦੀਆਂ ਸਾਂਝੀਆਂ ਗੱਲਾਂ ਦੀ

1. ਬੁਧ ਨੂੰ ਵੀ ਅਵਤਾਰ ਮੰਨਿਆ ਗਿਆ ਪਰ ਉਨ੍ਹਾਂ ਦਾ ਮਾਨਵੀ ਰੂਪ ਵਧੇਰੇ ਉਜਾਗਰ ਕੀਤਾ ਹੈ।

ਭਾਲ ਕਰਕੇ ਸਹਿਣ ਦਾ ਪ੍ਰਚਾਰ ਕਰਦੇ ਰਹੇ ਹਨ, ਜਿਵੇਂ ਪਹਿਲਾਂ ਦੱਸੇ ਅਨੁਸਾਰ ਗੁਰੂ ਨਾਨਕ ਅਤੇ ਕਬੀਰ ਅਤੇ ਗੁਰੂ ਗੋਬਿੰਦ ਸਿੰਘ-ਇਸੇ ਕਰਕੇ ਉਹ 'ਪੁਰਾਨ ਕੁਰਾਨ' 'ਰਾਮ ਰਹੀਮ', 'ਬੇਦ ਕਤੇਬ', 'ਦੇਹੁਰਾ ਮਸੀਤ', 'ਅਲਾਹ ਅਭੇਖ' ਆਦਿ ਦਾ ਸੁਮੇਲ ਵਰਨਣ ਕਰਦੇ ਰਹੇ ਹਨ, ਤਾਂ ਜੋ ਹਿੰਦੂ ਮੁਸਲਮਾਨ ਸਭੇ ਇਹ ਭਲੀ ਭਾਂਤ ਜਾਣ ਲੈਣ ਕਿ ਧਰਮਾਂ ਦੇ ਬਾਹਰੀ ਅੰਤਰਾਂ ਤੋਂ ਦ੍ਰਿਸ਼ਟੀ ਹਟਾ ਕੇ ਉਨ੍ਹਾਂ ਵਿਚ ਦਰਸਾਏ ਨੈਤਿਕ ਨਿਯਮਾਂ ਉਪਰ ਕੇਂਦ੍ਰਿਤ ਕਰਨੀ ਚਾਹੀਦੀ ਹੈ, ਜਿਸ ਕਰਕੇ ਮਨੁੱਖ ਪਰਸਪਰ ਪ੍ਰੇਮ ਵਿਚ ਬੱਝਣ ਅਤੇ ਘ੍ਰਿਣਾ ਨੂੰ ਤਿਆਗਣ ।

ਆਸ ਹੈ ਇਨ੍ਹਾਂ ਸੰਖੇਪ ਕਥਾਵਾਂ ਵਿਚ ਅੰਕਿਤ ਕੀਤੇ ਉਤਮ ਅਨੁਭਵ ਅਤੇ ਆਦਰਸ਼ਵਾਦ ਵੱਲ ਵਿਦਿਆਰਥੀਆਂ ਦਾ ਧਿਆਨ ਵਧੇਰੇ ਆਕਰਸ਼ਿਤ ਕੀਤਾ ਜਾਵੇਗਾ ਅਤੇ ਇਸ ਦੇ ਨਾਲ ਹੀ ਇਤਿਹਾਸਿਕ ਪੱਖ ਨੂੰ ਵੀ ਦ੍ਰਿਸ਼ਟੀਗੋਚਰਾ ਰਖਿਆ ਜਾਵੇਗਾ ।

ਗੁਰੂ ਨਾਨਕ ਸਿੱਖ ਧਰਮ ਅਧਿਐਨ ਵਿਭਾਗ,
ਪੰਜਾਬ ਯੂਨੀਵਰਸਟੀ, ਚੰਡੀਗੜ੍ਹ ।
ਅਪਰੈਲ, 1972

**ਗੁਰਬਚਨ ਸਿੰਘ ਤਾਲਿਬ**

# ਵਿਸ਼ੈ-ਸੂਚੀ

ਦੂਸਰੇ ਐਡੀਸ਼ਨ ਬਾਰੇ
ਪ੍ਰਾਰੰਭਕ ਸ਼ਬਦ
1. ਭਗਵਾਨ ਕ੍ਰਿਸ਼ਨ 1
2. ਸ੍ਰੀ ਵਰਧਮਾਨ ਮਹਾਂਵੀਰ 8
3. ਭਗਵਾਨ ਬੁੱਧ 14
4. ਪ੍ਰਭੂ ਯਿਸੂ ਮਸੀਹ 21
5. ਹਜ਼ਰਤ ਮੁਹੰਮਦ 28
6. ਸ੍ਰੀ ਸ਼ੰਕਰਾਚਾਰੀਆ 35
7. ਭਗਤ ਕਬੀਰ 42
8. ਗੁਰੂ ਨਾਨਕ ਦੇਵ 51
9. ਸ੍ਰੀ ਚੈਤੰਨ ਮਹਾਂਪ੍ਰਭੂ 63
10. ਗੁਰੂ ਗੋਬਿੰਦ ਸਿੰਘ 68
11. ਸ੍ਰੀ ਰਾਮਕ੍ਰਿਸ਼ਨ ਪਰਮਹੰਸ 79

# ਭਗਵਾਨ ਕ੍ਰਿਸ਼ਨ

ਭਗਵਾਨ ਕ੍ਰਿਸ਼ਨ ਦਾ ਸਰੂਪ ਸਭ ਨੇ ਤਕਿਆ ਹੋਵੇਗਾ। ਸਾਂਵਲਾ ਰੰਗ, ਹੱਥ ਵਿਚ ਮੁਰਲੀ ਅਤੇ ਸਿਰ ਉਪਰ ਮੋਰ ਮੁਕਟ, ਗਊਆਂ ਚਾਰਦੇ ਜਾਂ ਗੋਪੀਆਂ ਸੰਗ ਖੇਡਦੇ। ਇਹ ਚਿੱਤਰ ਸਮੁਚੇ ਭਾਰਤ ਵਿਚ ਪ੍ਰਿਯ ਹੈ।

**ਸਾਧਾਰਣ ਜਾਣਕਾਰੀ**

ਭਾਰਤੀ ਅਵਤਾਰ ਪਰੰਪਰਾ ਵਿਚੋਂ ਭਗਵਾਨ ਕ੍ਰਿਸ਼ਨ ਨੂੰ ਮਹਾਨ ਅਵਤਾਰ ਮੰਨਿਆ ਗਿਆ ਹੈ। ਉਨ੍ਹਾਂ ਨੂੰ ਸੋਲਾਂ ਕਲਾ ਸੰਪੂਰਣ ਕਿਹਾ ਜਾਂਦਾ ਹੈ। ਵੱਖ ਵੱਖ ਸਭਿਆਚਾਰਾਂ ਦੇ ਇਸ ਦੇਸ਼ ਦੀ ਹਿੰਦੂ ਜਨਤਾ ਦੀ ਭਾਰੀ ਸੰਖਿਆ ਕ੍ਰਿਸ਼ਨ ਜੀ ਦੀ ਉਪਾਸਕ ਹੈ। ਉਨ੍ਹਾਂ ਦੇ ਮੱਤ ਨੂੰ ਵੈਸ਼ਣਵ ਮੱਤ ਆਖਦੇ ਹਨ। ਹੋਰ ਅਵਤਾਰਾਂ ਵਾਂਗ ਭਗਵਾਨ ਕ੍ਰਿਸ਼ਨ ਦੇ ਦੁਆਲੇ ਵੀ ਅਨੇਕਾਂ ਮਿਥਿਹਾਸਕ ਘਟਨਾਵਾਂ ਅਤੇ ਕਹਾਣੀਆਂ ਜੁੜੀਆਂ ਹੋਈਆਂ ਹਨ। ਅਨੇਕਾਂ ਚਮਤਕਾਰ ਉਨ੍ਹਾਂ ਦੀ ਜੀਵਨ ਕਥਾ ਦਾ ਅੰਗ ਬਣ ਗਏ ਹਨ। ਆਮ ਲੋਕਾਂ ਵਿਚ ਸ੍ਰੀ ਕ੍ਰਿਸ਼ਨ ਪੁਰਾਣਿਕ ਅਤੇ ਮਿਥਿਹਾਸਕ ਰੂਪ ਵਿਚ ਹੀ ਵਿਅਕਤ ਹਨ।

**ਜੀਵਨ**

ਭਾਰਤ ਦੀ ਪੁਰਾਣਿਕ ਅਤੇ ਮਿਥਿਹਾਸਕ ਪਰੰਪਰਾ ਅਨੁਸਾਰ ਭਗਵਾਨ ਕ੍ਰਿਸ਼ਨ ਦਾ ਅਵਤਾਰ ਅੱਜ ਤੋਂ ਕੋਈ ਪੰਜ ਹਜ਼ਾਰ ਵਰ੍ਹੇ ਪਹਿਲਾਂ ਹੋਇਆ ਦਸਿਆ ਜਾਂਦਾ ਹੈ। ਪਰੰਪਰਾਗਤ ਮਿਥੇ ਜੁੱਗਾਂ ਅਨੁਸਾਰ ਉਦੋਂ ਦੁਆਪਰ ਦਾ ਅੰਤ ਅਤੇ ਕਲਿਜੁਗ ਦਾ ਆਰੰਭ ਹੋਇਆ ਹੀ ਸੀ। ਜੋਤਿਸ਼ ਵਿਦਿਆ ਤੋਂ ਜਾਣੂ ਲੋਕ ਵੀ ਇਹੀ ਦਸਦੇ ਹਨ ਕਿ ਕਲਜੁਗ ਦੇ ਆਰੰਭ ਨੂੰ ਪੰਜ ਹਜ਼ਾਰ ਵਰ੍ਹੇ ਹੀ ਹੋਏ ਹਨ।

ਸੋ ਭਾਰਤ ਦੀ ਆਮ ਜਨਤਾ ਵਿਚ ਭਗਵਾਨ ਕ੍ਰਿਸ਼ਨ ਜਾਦਵ (ਯਾਦਵ) ਬੰਸੀ ਕਰਕੇ ਹੀ ਜਾਣੇ ਜਾਂਦੇ ਹਨ। ਇਸੇ ਕੁਲ ਨੂੰ ਜਾਦੋ, ਅਤੇ ਹੋਰ ਕਈ ਢੰਗਾਂ ਨਾਲ ਪਰਖਿਆ ਜਾਂਦਾ ਹੈ।

ਭਗਵਾਨ ਕ੍ਰਿਸ਼ਨ ਤੋਂ ਪੂਰਵਲੇ ਸਮੇਂ ਭਾਰਤ ਵਿਚ ਅਤਿਆਚਾਰ ਅਤੇ ਪਾਪ ਦਾ ਰਾਜ ਪ੍ਰਧਾਨ ਸੀ। ਸੱਚ ਦੀਆਂ ਸਾਰੀਆਂ ਸ਼ਕਤੀਆਂ ਬਿਖਰੀਆਂ ਹੋਈਆਂ ਸਨ। ਲਗਪਗ ਸਮੁੱਚੇ ਭਾਰਤ ਦਾ ਰਾਜ ਉਨ੍ਹਾਂ ਰਾਜਿਆਂ ਦੇ ਹੱਥ ਸੀ ਜੋ ਬੜੇ ਜ਼ਾਲਮ, ਨਿਰਦਈ ਅਤੇ ਪਾਪੀ ਸਨ। ਇਨ੍ਹਾਂ ਵਿਚੋਂ ਦੋ ਰਾਜੇ–ਕੰਸ ਅਤੇ ਜਰਾਸੰਧ ਇਸ ਪੱਖੋਂ ਵਧੇਰੇ ਬੁਰੇ ਸਨ। ਕੰਸ ਜਾਦਵਾਂ ਦੇ ਹੀ ਇਕ ਕੁਕੁਰ ਨਾਮੀ ਬੰਸ ਵਿਚੋਂ ਸੀ ਅਤੇ ਜ਼ਾਲਮ ਇਤਨਾ ਸੀ ਕਿ

ਆਪਣੇ ਹੀ ਖ਼ਾਨਦਾਨ ਦੇ ਖ਼ਾਤਮੇ ਉਪਰ ਤੁਲਿਆ ਹੋਇਆ ਸੀ। ਜਰਾਸੰਧ ਦੇ ਚੁਕਣ ਅਤੇ ਸਹਾਇਤਾ ਦੇਣ ਤੇ ਇਹ ਆਪਣੇ ਹੀ ਪਿਤਾ ਉਗਰਸੈਨ ਨੂੰ ਗੱਦੀ ਤੋਂ ਲਾਹ ਕੇ ਆਪ ਰਾਜ-ਸਿੰਘਾਸਨ ਮਲ ਬੈਠਾ ਸੀ। ਜਰਾਸੰਧ ਕੰਸ ਨਾਲੋਂ ਵੀ ਜ਼ਾਲਮ ਅਤੇ ਨਿਰਦਈ ਸੀ। ਉਸ ਦੇ ਇਸ ਸੁਭਾ ਦਾ ਪਤਾ ਇਸ ਇਕ ਤੱਥ ਤੋਂ ਲਗ ਜਾਏਗਾ : ਮਹਾਂਭਾਰਤ ਵਿਚ ਆਉਂਦਾ ਹੈ ਕਿ ਉਸ ਨੇ ਉਨ੍ਹਾਂ ਸਾਰੇ ਰਾਜਿਆਂ ਨੂੰ ਜਿਨ੍ਹਾਂ ਨੇ ਉਸ ਦੀ ਈਨ ਨਾ ਮੰਨੀ ਜਾਂ ਉਸ ਵਾਂਗ ਪ੍ਰਜਾ ਉਪਰ ਜ਼ੁਲਮ ਕਰਨਾ ਨਾ ਮੰਨਿਆ, ਕੈਦ ਕਰ ਲਿਆ ਅਤੇ ਇਨ੍ਹਾਂ ਦੀ ਗਿਣਤੀ ਅੱਸੀ ਤੋਂ ਵੱਧ ਸੀ। ਨਾਲ ਹੀ ਇਹ ਵੀ ਦਸਿਆ ਜਾਂਦਾ ਹੈ ਕਿ ਉਸ ਨੇ ਇਹ ਸੰਕਲਪ ਕੀਤਾ ਹੋਇਆ ਸੀ ਕਿ ਜਦੋਂ ਅਜਿਹੇ ਰਾਜਿਆਂ ਦੀ ਗਿਣਤੀ ਸੌ ਹੋ ਗਈ ਤਾਂ ਉਨ੍ਹਾਂ ਸਾਰਿਆਂ ਨੂੰ ਦੇਵਤੇ ਦੀ ਬਲੀ ਚੜ੍ਹਾ ਦਿੱਤਾ ਜਾਵੇਗਾ।

ਭਗਵਾਨ ਕ੍ਰਿਸ਼ਨ ਦੀ ਮਾਤਾ, ਕੰਸ ਦੇ ਪਿਤਾ ਉਗਰਸੈਨ ਦੇ ਭਰਾ ਦੀ ਸੰਤਾਨ ਸੀ। ਮਾਤਾ ਦਾ ਨਾਮ ਦੇਵਕੀ ਸੀ ਅਤੇ ਪਿਤਾ ਦਾ ਵਾਸੁਦੇਵ। ਮਹਾਂਭਾਰਤ ਵਿਚ ਤਾਂ ਨਹੀਂ ਆਉਂਦਾ, ਪਰ ਪੁਰਾਣਾਂ ਵਿਚ ਅਤੇ ਪਰੰਪਰਾ ਵਿਚ ਇਹ ਗੱਲ ਆਮ ਹੈ ਕਿ ਰਾਜੇ ਕੰਸ ਨੂੰ ਜੋਤਸ਼ੀਆਂ ਨੇ ਇਹ ਦਸਿਆ ਸੀ ਕਿ ਦੇਵਕੀ ਅਤੇ ਵਾਸੁਦੇਵ ਦੀ ਸੰਤਾਨ ਦੇ ਹਥੋਂ ਹੀ ਉਸ ਦਾ ਕਾਲ ਆਉਣਾ ਹੈ। ਇਸ ਭਵਿਸ਼ਬਾਣੀ ਉਪਰ ਯਕੀਨ ਕਰਦਿਆਂ, ਉਹ ਪਾਪੀ ਨੇ ਕ੍ਰਿਸ਼ਨ ਦੇ ਮਾਤਾ ਪਿਤਾ ਉਪਰ ਅਨੇਕਾਂ ਜ਼ੁਲਮ ਢਾਹੇ। ਇਥੋਂ ਤਕ ਕਿ ਉਨ੍ਹਾਂ ਦੋਹਾਂ ਨਿਰਦੋਸ਼ਾਂ ਨੂੰ ਕੈਦ ਕਰ ਲਿਆ ਅਤੇ ਉਨ੍ਹਾਂ ਦੇ ਜਿਹੜੇ ਬੱਚਾ ਹੁੰਦਾ ਉਸ ਨੂੰ ਮਰਵਾ ਦਿੰਦਾ। ਆਪਣੀ ਜਾਨ ਬਚਾਉਣ ਲਈ ਇਸ ਤਰ੍ਹਾਂ ਉਸ ਨੇ ਕਈ ਮਾਸੂਮਾਂ ਦੀ ਹੱਤਿਆ ਕੀਤੀ। ਪਰ ਹੋਣੀ ਵਾਪਰ ਕੇ ਰਹਿੰਦੀ ਹੈ।

ਭਗਵਾਨ ਕ੍ਰਿਸ਼ਨ ਆਪਣੇ ਮਾਤਾ ਪਿਤਾ ਦੀ ਅੱਠਵੀਂ ਸੰਤਾਨ ਸਨ। ਕੰਸ ਦੇ ਜ਼ਾਲਮ ਸੁਭਾ ਅਤੇ ਬੇਰਹਿਮੀ ਦੇ ਕੰਮਾਂ ਤੋਂ ਜਾਣੂ ਹੁੰਦਿਆਂ ਬਾਲਕ ਕ੍ਰਿਸ਼ਨ ਨੂੰ ਉਸ ਦੇ ਹੱਥੋਂ ਬਚਾਉਣ ਦੀ ਯੋਜਨਾ ਕੀਤੀ ਗਈ। ਕ੍ਰਿਸ਼ਨ ਨੂੰ ਜੰਮਦਿਆਂ ਹੀ ਇਕ ਤੂਫ਼ਾਨੀ ਰਾਤ ਵਿਚ, ਟੋਕਰੀ ਵਿਚ ਪਾ ਕੇ ਜਮਨਾ ਤੋਂ ਪਾਰ ਗਵਾਲਿਆਂ ਦੇ ਪਿੰਡ ਗੋਕਲ ਵਿਚ ਲਿਜਾਇਆ ਗਿਆ। ਇਹ ਪਿੰਡ ਮਥੁਰਾ ਤੋਂ ਕੋਈ ਢਾਈ ਮੀਲ ਦੀ ਵਿਥ ਤੇ ਹੈ। ਇਥੋਂ ਦੇ ਇਕ ਵਾਸੀ ਨੰਦ ਅਤੇ ਉਸ ਦੀ ਪਤਨੀ ਜਸੋਧਾ ਦੇ ਘਰ ਉਸੇ ਸਮੇਂ ਹੋਈ ਲੜਕੀ ਯੋਗਮਾਇਆ ਨਾਲ ਉਸਨੂੰ ਤਬਦੀਲ ਕਰ ਦਿੱਤਾ ਗਿਆ। ਕੰਸ ਨੇ ਯੋਗਮਾਇਆ ਨੂੰ ਵਾਸੁਦੇਵ ਦੀ ਸੰਤਾਨ ਸਮਝਕੇ ਮਰਵਾ ਦਿੱਤਾ ਅਤੇ ਹੋਣੀ ਦਾ ਵਿਧਾਤਾ ਕ੍ਰਿਸ਼ਨ ਨੰਦ ਅਤੇ ਜਸੋਧਾ ਦੇ ਘਰ, ਉਨ੍ਹਾਂ ਦਾ ਪੁਤਰ ਬਣ ਕੇ ਪਲਿਆ।

ਇਥੇ ਬਿੰਦਰਾਬਨ ਵਿਚ, ਕ੍ਰਿਸ਼ਨ ਦੀ ਮੁਰਲੀ ਦੀ ਧੁਨ ਉਠੀ ਅਤੇ ਸਾਰੇ ਇਲਾਕੇ ਨੂੰ ਸੰਗੀਤ ਨਾਲ ਸਰਸ਼ਾਰ ਕਰਨ ਲਗੀ। ਗਵਾਲਿਆਂ ਦੇ ਮੁੰਡਿਆਂ ਕੁੜੀਆਂ ਨਾਲ ਖੇਡਦੇ ਭਗਵਾਨ ਉਸ ਸਮੇਂ ਦੇ ਜਨ ਘਾਤਕ ਵਾਤਾਵਰਣ ਨੂੰ ਸੋਧਣ ਲਈ ਵਿਚਾਰਵਾਨ

ਹੋਏ। ਉਨ੍ਹਾਂ ਦੇ ਬਚਪਨ ਨਾਲ ਅਨੇਕਾਂ ਚਮਤਕਾਰੀ ਘਟਨਾਵਾਂ ਵਿਚੋਂ ਪਹਿਲੀ ਮਹੱਤਵਪੂਰਣ ਘਟਨਾ ਪੂਤਨਾ ਡੈਣ ਨੂੰ ਮਾਰਨਾ ਹੈ। ਪੂਤਨਾ ਦਾ ਦੁੱਧ ਪੀਂਦਿਆਂ ਹੀ ਬੱਚਾ ਮਰ ਜਾਂਦਾ ਸੀ। ਉਸ ਨੇ ਸੁਭਾਵਿਕ ਦੁਸ਼ਟਤਾ ਕਰਕੇ ਜਾਂ ਜਿਵੇਂ ਸੰਭਵ ਹੈ, ਕੰਸ ਦੇ ਲਾਲਚ ਵਿਚ, ਇਕ ਰਾਤ ਕ੍ਰਿਸ਼ਨ ਨੂੰ ਆਪਣੀ ਝੋਲੀ ਵਿਚ ਲੈ ਕੇ ਆਪਣੀ ਛਾਤੀ ਉਸ ਦੇ ਮੂੰਹ ਵਿਚ ਦੇ ਦਿੱਤੀ। ਕ੍ਰਿਸ਼ਨ ਨੇ ਮੂੰਹ ਵਿਚ ਪਾਉਣ ਦੀ ਥਾਂ ਛਾਤੀ ਨੂੰ ਹੱਥਾਂ ਵਿਚ ਲੈ ਕੇ ਘੁਟ ਦਿੱਤਾ ਅਤੇ ਇਸ ਤਰ੍ਹਾਂ ਸਾਰਾ ਜ਼ਹਿਰ ਕਢ ਦਿੱਤਾ ਅਤੇ ਫਿਰ ਮੂੰਹ ਵਿਚ ਲੈ ਕੇ ਇਸ ਤਰ੍ਹਾਂ ਚੁੰਘਿਆ ਕਿ ਉਸ ਵਿਚੋਂ ਲਹੂ ਦੀਆਂ ਬੇਰੋਕ ਧਾਰਾਂ ਨਿਕਲਣੀਆਂ ਸ਼ੁਰੂ ਹੋ ਗਈਆਂ ਅਤੇ ਉਹ ਚੀਖਾਂ ਮਾਰ ਮਾਰ ਕੇ ਉਥੇ ਹੀ ਮਰ ਗਈ। ਇਸੇ ਤਰ੍ਹਾਂ ਨਗਰ ਵਾਲਿਆਂ ਨੂੰ ਪਾਗਲ ਹੋਏ ਹੋਏ ਅਰਿਸ਼ਟ ਨਾਮੀ ਬਲਦ ਅਤੇ ਕੈਸ਼ੀ ਨਾਮੀ ਘੋੜੇ ਕੋਲੋਂ ਬਚਾਇਆ, ਜਿਸ ਨਾਲ ਉਨ੍ਹਾਂ ਦੀ ਵਡਿਆਈ ਬਹੁਤ ਫੈਲ ਗਈ। ਕਾਲੇ ਨਾਗ ਨੂੰ ਨਥਿਆਂ। ਮੀਹਾਂ ਨਾਲ ਬਿੰਦਰਾਬਨ ਵਿਚ ਭਾਰੀ ਹੜ੍ਹ ਆ ਜਾਣ ਤੇ ਅਤੇ ਮਾਰੂ ਬਘਿਆੜਾਂ ਦੇ ਹਮਲੇ ਕਰਕੇ ਗੋਵਰਧਨ ਪਹਾੜ ਉਤੇ ਲੈ ਗਏ ਅਤੇ ਇਸ ਤਰ੍ਹਾਂ ਸਾਰੇ ਇਲਾਕੇ ਦੀ ਰੱਖਿਆ ਕੀਤੀ। ਇਸ ਤਰ੍ਹਾਂ ਦੀਆਂ ਅਨੇਕਾਂ ਘਟਨਾਵਾਂ ਉਨ੍ਹਾਂ ਦੇ ਵਿਚਿੱਤਰ ਜੀਵਨ ਨਾਲ ਜੁੜੀਆਂ ਹੋਈਆਂ ਹਨ।

ਇਥੋਂ ਜਦੋਂ ਕ੍ਰਿਸ਼ਨ ਭਗਵਾਨ ਮਥੁਰਾ ਮੁੜੇ ਤਾਂ ਅਸਲ ਵਿਚ ਇਹ ਉਨ੍ਹਾਂ ਦੇ ਜੀਵਨ ਪ੍ਰਯੋਜਨ ਦਾ ਆਰੰਭ ਸੀ। ਉਹ ਮਹਾਨ ਰਾਜਨੀਤਿਕ, ਵਿਦਵਾਨ, ਮਹਾਂ ਬਲਵਾਨ, ਯੁੱਧ ਕਲਾ ਵਿਚ ਪਰਵੀਣ ਸਚਾਈ ਦੇ ਰੱਖਿਅਕ ਅਤੇ ਪ੍ਰਚਾਰਕ ਅਤੇ ਸਭ ਤੋਂ ਵੱਧ ਨਿਪੁੰਨ ਨੀਤੀਵੇਤਾ ਸਨ। ਉਨ੍ਹਾਂ ਸਭ ਤੋਂ ਪਹਿਲਾਂ ਕੰਸ ਦਾ ਨਾਸ਼ ਕਰਨਾ ਸੀ। ਆਵਸ਼ਕ ਸੀ ਕਿ ਜਾਦਵ ਵੰਸ਼ ਨੂੰ ਇਸ ਪਾਪੀ ਦੇ ਪੰਜੇ ਤੋਂ ਮੁਕਤ ਕਰਾਇਆ ਜਾਵੇ। ਸੋ ਉਨ੍ਹਾਂ ਆਪਣੇ ਭਰਾ ਬਲਰਾਮ ਨੂੰ ਨਾਲ ਲਿਆ ਅਤੇ ਕੰਸ ਦੇ ਪਹਿਲਵਾਨ ਰੱਖਿਅਕਾਂ ਚਾਂਡੂਰ ਅਤੇ ਮੁਸ਼ਟਿਕ ਨੂੰ ਘੋਲ ਕਰਨ ਲਈ ਵੰਗਾਰਿਆ। ਘੋਲ ਵਿਚ ਪਹਿਲੇ ਨੂੰ ਕ੍ਰਿਸ਼ਨ ਨੇ ਅਤੇ ਦੂਜੇ ਨੂੰ ਬਲਰਾਮ ਨੇ ਮਾਰ ਦਿੱਤਾ। ਇਸ ਤੋਂ ਕੰਸ ਕ੍ਰੋਧਵਾਨ ਹੋ ਗਿਆ, ਪਰ ਲੜਾਈ ਵਿਚ ਭਗਵਾਨ ਕ੍ਰਿਸ਼ਨ ਨੇ ਉਸ ਨੂੰ ਕੇਸਾਂ ਤੋਂ ਧੂਹ ਕੇ ਪਟਕਾ ਮਾਰਿਆ। ਕ੍ਰਿਸ਼ਨ ਜੀ ਨੇ ਕੰਸ ਦਾ ਰਾਜ ਉਸ ਦੇ ਪਿਤਾ ਉਗਰਸੈਨ ਨੂੰ ਸੌਂਪ ਦਿੱਤਾ। ਇਸ ਤੋਂ ਪਿਛੋਂ ਭਗਵਾਨ ਕ੍ਰਿਸ਼ਨ ਮਥੁਰਾ ਛੱਡ ਕੇ ਦੁਆਰਕਾ ਨਗਰੀ ਵਿਚ ਜਾ ਵਸੇ।

ਦੁਆਰਕਾ ਦਾ ਰਾਜ ਸੰਭਾਲਣ ਪਿਛੋਂ ਭਗਵਾਨ ਕ੍ਰਿਸ਼ਨ ਨੇ ਭਾਰਤ ਵਰਸ਼ ਵਿਚੋਂ ਪਾਪ ਦੇ ਨਾਸ਼ ਅਤੇ ਇਸ ਵਿਚ ਧਰਮ ਦੇ ਰਾਜ ਨੂੰ ਲਿਆਉਣ ਲਈ ਯਤਨ ਆਰੰਭੇ। ਇਥੋਂ ਜਾ ਕੇ ਹੀ ਉਨ੍ਹਾਂ ਨੇ ਵਿਦਰਭ ਦੇ ਰਾਜੇ ਦੀ ਪੁਤ੍ਰੀ ਰੁਕਮਣੀ ਨਾਲ ਵਿਆਹ ਕਰਵਾਇਆ। ਇਸ ਤੋਂ ਜਰਾਸੰਧ ਹੋਰ ਚਿੜ ਗਿਆ। ਇਸੇ ਸੰਯੋਗ ਤੋਂ ਹੀ ਉਨ੍ਹਾਂ ਦਾ ਪੁਤਰ ਪ੍ਰਦੁਮਨ ਜਨਮਿਆ।

ਇਸ ਤੋਂ ਮਗਰੋਂ ਪਾਂਡਵਾਂ ਦੀ ਸਹਾਇਤਾ ਕੀਤੀ । ਉਨ੍ਹਾਂ ਨੂੰ ਕੌਰਵਾਂ ਕੋਲੋਂ ਹਿੱਸੇ ਦਾ ਰਾਜ ਲੈ ਕੇ ਦਿੱਤਾ । ਇੰਦਰਪ੍ਰਸਥ (ਦਿੱਲੀ) ਉਨ੍ਹਾਂ ਨੂੰ ਰਾਜਧਾਨੀ ਦੇ ਤੌਰ ਤੇ ਵਸਾ ਕੇ ਦਿੱਤੀ, ਆਲੇ-ਦੁਆਲੇ ਦੇ ਜੰਗਲ ਸਾੜ ਕੇ, ਹਲ ਵਹਾਏ, ਇਥੇ ਪਿੰਡ ਵਸਾਏ ਅਤੇ ਇਹ ਸਾਰਾ ਕੁਝ ਆਪ ਨਾਲ ਰਲ ਕੇ ਕਰਵਾਇਆ । ਇਸ ਸਮੇਂ ਤਕ ਭਗਵਾਨ ਕ੍ਰਿਸ਼ਨ ਦੀ ਭੈਣ ਸੁਭਦਰਾ ਦਾ ਅਰਜਨ ਨਾਲ ਜੋ ਕ੍ਰਿਸ਼ਨ ਜੀ ਦੀ ਭੂਆ ਸੁਭਦਰਾ ਦਾ ਪੁਤਰ ਸੀ, ਵਿਆਹ ਹੋ ਚੁਕਾ ਸੀ ਅਤੇ ਸੁਭਦਰਾ ਅਤੇ ਅਰਜਨ ਦੇ ਘਰ ਅਭਿਮੰਨਯੂ ਦਾ ਜਨਮ ਹੋ ਚੁਕਾ ਸੀ ।

ਆਪਣੀ ਨੀਤੀ ਅਨੁਸਾਰ ਭਗਵਾਨ ਕ੍ਰਿਸ਼ਨ ਨੇ ਭੀਮ ਅਤੇ ਅਰਜਨ ਦੀ, ਜੋ ਪਾਂਡੂਆਂ ਵਿਚੋਂ ਸਨ, ਸਹਾਇਤਾ ਨਾਲ ਜਰਾਸੰਧ ਨੂੰ ਉਸੇ ਦੇ ਘਰ ਜਾ ਕੇ ਘੋਲ ਲਈ ਲਲਕਾਰ ਕੇ ਉਸ ਦਾ ਨਾਸ਼ ਕੀਤਾ ਅਤੇ ਇਸ ਤਰ੍ਹਾਂ ਭਾਰਤ ਵਿਚੋਂ ਇਕ ਪਾਪੀ ਨੂੰ ਖ਼ਤਮ ਕਰਕੇ ਵਿਸ਼ਾਲ ਪਾਂਡਵ ਰਾਜ ਦੀ ਨੀਂਹ ਰਖੀ । ਇਸ ਰਾਜ ਨੂੰ ਸੱਤਿ ਅਤੇ ਧਰਮ ਦਾ ਰਾਜ ਬਣਾਇਆ ।

ਰਾਜਨੀਤੀ ਅਤੇ ਯੁੱਧ ਦੇ ਖੇਤਰ ਵਿਚ, ਭਗਵਾਨ ਕ੍ਰਿਸ਼ਨ ਦਾ ਸਭ ਤੋਂ ਮਹਾਨ ਕਾਰਨਾਮਾ ਮਹਾਂਭਾਰਤ ਦਾ ਯੁੱਧ ਹੈ । ਪਾਂਡਵ ਜਦੋਂ ਤੇਰਾਂ ਵਰ੍ਹੇ ਦਾ ਬਨਵਾਸ ਅਤੇ ਅਗਿਆਤ ਵਾਸ ਕੱਟ ਕੇ ਆਏ ਤਾਂ ਉਨ੍ਹਾਂ ਨੇ ਆਪਣਾ ਰਾਜ ਕੌਰਵਾਂ ਕੋਲੋਂ ਮੰਗਿਆ ਸੀ । ਸ੍ਰੀ ਕ੍ਰਿਸ਼ਨ ਆਪ ਕੌਰਵਾਂ ਦੀ ਸਭਾ ਵਿਚ ਦੂਤ ਬਣਕੇ ਗਏ । ਉਨ੍ਹਾਂ ਨੇ ਇਹ ਮਤ ਪੇਸ਼ ਕੀਤਾ ਕਿ ਜੇ ਪਾਂਡਵਾਂ ਨੂੰ ਉਨ੍ਹਾਂ ਦਾ ਰਾਜ ਦੇ ਦਿੱਤਾ ਜਾਵੇ ਤਾਂ ਇਹ ਘੋਰ ਵਿਨਾਸ਼ਕਾਰੀ ਯੁੱਧ ਟੱਲ ਜਾਵੇਗਾ ਅਤੇ ਇਕੋ ਵੰਸ਼ ਦੋਹਾਂ ਪਾਸਿਆਂ ਤੋਂ ਤਬਾਹ ਹੋਣ ਤੋਂ ਬਚ ਜਾਏਗਾ । ਪਰ ਉਨ੍ਹਾਂ ਦੀ ਕੌਰਵਾਂ ਨੇ ਇਕ ਨਾ ਮੰਨੀ ਅਤੇ ਇਹ ਯੁੱਧ ਹੋਇਆ ਜਿਸ ਵਿਚ ਕੌਰਵਾਂ ਦੀ ਹਾਰ ਅਤੇ ਉਨ੍ਹਾਂ ਦਾ ਨਾਸ਼ ਹੋ ਕੇ ਰਿਹਾ । ਇਸ ਲੜਾਈ ਵਿਚ ਸ੍ਰੀ ਕ੍ਰਿਸ਼ਨ ਨਿਰਪੱਖ ਰਹੇ । ਜਦੋਂ ਦੁਰਯੋਧਨ ਅਤੇ ਅਰਜਨ, ਦੋਹਾਂ ਨੇ ਸੰਬੰਧੀ ਹੋਣ ਦੇ ਨਾਤੇ ਭਗਵਾਨ ਕ੍ਰਿਸ਼ਨ ਕੋਲੋਂ ਸਹਾਇਤਾ ਦੀ ਮੰਗ ਕੀਤੀ ਤਾਂ ਭਗਵਾਨ ਨੇ ਕਿਹਾ ਕਿ ਇਕ ਪਾਸੇ ਮੇਰੀ ਸੈਨਾ ਹੋਵੇਗੀ ਅਤੇ ਇਕ ਪਾਸੇ ਮੈਂ ਇਕੱਲਾ ਹੋਵਾਂਗਾ, ਚੁਣ ਲਵੋ । ਤਾਂ ਦੁਰਯੋਧਨ ਨੇ ਸੈਨਾ ਮੰਗੀ ਅਤੇ ਅਰਜਨ ਨੇ ਇਕੱਲੇ ਭਗਵਾਨ ਕ੍ਰਿਸ਼ਨ । ਭਗਵਾਨ ਯੁੱਧ ਵਿਚ ਆਪ ਅਰਜਨ ਦੇ ਰਥਵਾਨ ਬਣੇ । ਪਾਂਡਵਾਂ ਵਲੋਂ ਇਸ ਯੁੱਧ ਵਿਚ ਭਗਵਾਨ ਕ੍ਰਿਸ਼ਨ ਦੇ ਆਪਣੇ ਭਣੇਵੇਂ ਅਭਿਮੰਨਯੂ ਦੀ ਹੱਤਿਆ ਹੋ ਗਈ । ਕ੍ਰਿਸ਼ਨ ਜੀ ਦੀ ਨੀਤੀ ਅਤੇ ਇੱਛਾ ਅਨੁਸਾਰ ਜਿੱਤ ਪਾਂਡਵਾਂ ਦੀ ਹੋਈ ਅਤੇ ਯੁਧਿਸ਼ਟਰ ਦੇ ਹੱਥੀਂ ਸੱਚ ਦੇ ਰਾਜ ਦਾ ਪੁਨਰ ਸਥਾਪਨ ਹੋਇਆ ।

ਭਗਵਾਨ ਕ੍ਰਿਸ਼ਨ ਨੇ ਆਪਣੀ ਕੁਲ ਜਾਦਵ ਦੇ ਨਾਸ਼ ਉਪਰੰਤ ਵਾਣਪ੍ਰਸਥ ਧਾਰਣ ਕਰ ਲਿਆ । ਇਕ ਦਿਨ ਇਕ ਸ਼ਿਕਾਰੀ ਦੇ ਹਥੋਂ ਗ਼ਲਤੀ ਨਾਲ ਬਾਣ ਲਗਣ ਕਰਕੇ,

ਉਨ੍ਹਾਂ ਨੇ ਸ਼ਾਂਤ ਚਿਤ, ਸ਼ਿਕਾਰੀ ਨੂੰ ਖਿਮਾਂ ਦੇ ਕੇ ਪਰਮ ਆਨੰਦ ਦੀ ਅਵਸਥਾ ਵਿਚ ਪ੍ਰਾਣ ਤਿਆਗ ਦਿੱਤੇ। ਕਿਹਾ ਜਾਂਦਾ ਹੈ ਕਿ ਮਹਾਂਭਾਰਤ ਦੇ ਯੁੱਧ ਤੋਂ ਪਿਛੋਂ ਉਹ ਛੱਤੀ ਵਰ੍ਹੇ ਅਤੇ ਕੁਲ ਲਗਭਗ ਇਕ ਸੌ ਪੰਜੀ ਵਰ੍ਹੇ ਇਸ ਸੰਸਾਰ ਵਿਚ ਦੇਹਧਾਰੀਰੂਪ ਵਿਚ ਵਿਚਰੇ।

ਭਗਵਾਨ ਕ੍ਰਿਸ਼ਨ ਜਿਥੇ ਸਰੀਰਕ ਤੌਰ ਉਪਰ ਬਲਵਾਨ; ਆਤਮਿਕ ਤੌਰ ਉਤੇ ਧਰਮ ਸਰੂਪ, ਰਾਜਨੀਤਿਕ ਤੌਰ ਉਤੇ ਨਿਪੁੰਨ ਤੇ ਨਿਰਪਖ ਨੀਤੀਵੇਤਾ ਸਨ, ਉਥੇ ਨਾਲ ਹੀ ਪਰਮ ਦਿਆਲੂ, ਕ੍ਰਿਪਾਲੂ ਅਤੇ ਦੀਨਾਂ ਦੇ ਰਖਵਾਲੇ ਵੀ ਸਨ। ਦੋ ਮਨੁੱਖ ਉਨ੍ਹਾਂ ਦੇ ਜੀਵਨ ਪ੍ਰਸੰਗ ਵਿਚ ਐਸੇ ਆਏ ਹਨ ਜਿਨ੍ਹਾਂ ਨਾਲ ਉਨ੍ਹਾਂ ਦਾ ਵਿਹਾਰ ਦਇਆ ਅਤੇ ਪ੍ਰੇਮ ਦੀ ਸਰਵੋਤਮ ਮਿਸਾਲ ਹੈ। ਇਹ ਹਨ ਸੁਦਾਮਾ ਅਤੇ ਬਿਦੁਰ। ਕਥਾ ਇਸ ਤਰ੍ਹਾਂ ਪ੍ਰਚਲਿਤ ਹੈ ਕਿ ਸੁਦਾਮਾ ਬਚਪਨ ਦਾ ਗ਼ਰੀਬ ਦੋਸਤ ਸੀ। ਭਗਵਾਨ ਕ੍ਰਿਸ਼ਨ ਜਦੋਂ ਰਾਜਾ ਬਣ ਗਏ ਤਾਂ ਮਿੱਤਰ ਨੂੰ ਮਿਲਣ ਲਈ ਸੁਦਾਮਾ ਆ ਗਿਆ। ਭਗਵਾਨ ਕ੍ਰਿਸ਼ਨ ਨੇ ਤਖ਼ਤ ਤੋਂ ਉਤਰ ਕੇ ਆਪ ਅਗੇ ਹੋ ਕੇ ਪਿਆਰ ਅਤੇ ਸਤਿਕਾਰ ਨਾਲ ਉਸ ਨੂੰ ਅੰਦਰ ਲਿਆਂਦਾ, ਛਾਤੀ ਨਾਲ ਲਾ ਕੇ ਮਿਲੇ, ਸੁੱਖ ਸਾਂਦ ਪੁੱਛੀ, ਉਹਦੇ ਲਿਆਂਦੇ ਸੱਤੂ ਮੋਹ ਅਤੇ ਮੁਹੱਬਤ ਵਿਚ ਆ ਕੇ ਖਾਧੇ ਅਤੇ ਸਮੁੱਚੇ ਤੌਰ ਤੇ ਮਿੱਤਰ ਵਾਂਗ ਉਸ ਨਾਲ ਵਰਤੇ। ਦੂਜੀ ਕਥਾ ਉਨ੍ਹਾਂ ਦੇ ਪਰਮ ਭਗਤ ਬਿਦੁਰ ਬਾਰੇ ਹੈ। ਜਦੋਂ ਆਪ ਹਸਤਿਨਾਪੁਰ ਗਏ ਤਾਂ ਦੁਰਯੋਧਨ ਦੇ ਛੱਤੀ ਪ੍ਰਕਾਰ ਦੇ ਭੋਜਨ ਛਡ ਕੇ ਬਿਦੁਰ ਦਾ ਸਾਗ ਪਿਆਰ ਅਤੇ ਸੁਆਦ ਨਾਲ ਖਾਧਾ। ਪਕਵਾਨਾਂ ਨਾਲੋਂ ਪਿਆਰ ਅਤੇ ਭਗਤੀ ਨੂੰ ਉਚੇਰਾ ਕਰਮ ਜਾਣਿਆ। ਦਰੋਪਤੀ ਦੀ ਉਸ ਦੀ ਬਿਪਤਾ ਵਿਚ ਸਹਾਇਤਾ ਕਰਕੇ ਉਸ ਦੀ ਲਾਜ ਪਾਪੀ ਦੁਰਯੋਧਨ ਦੀ ਸਭਾ ਵਿਚ ਰਖੀ।

## ਗੀਤਾ ਦਾ ਉਪਦੇਸ਼

ਭਗਵਾਨ ਕ੍ਰਿਸ਼ਨ ਦੇ ਮਹਾਨ ਕਾਰਜਾਂ ਵਿਚੋਂ ਇਕ ਸਰਵਮਹਾਨ ਕਾਰਜ ਭਗਵਤ ਗੀਤਾ ਦੀ ਰਚਨਾ ਹੈ। ਇਹ ਰਚਨਾ ਭਾਵੇਂ ਮਹਾਂਭਾਰਤ ਦੇ ਯੁੱਧ ਖੇਤਰ ਵਿਚ ਕੁਰਖੇਤਰ ਕੀਤੀ ਗਈ ਦਸੀ ਜਾਂਦੀ ਹੈ, ਇਸ ਵਿਚ ਆਤਮਿਕ ਜੀਵਨ ਦਾ ਵਰਣਨ ਹੈ। ਇਸ ਵਿਚ ਇਕ ਤਾਂ ਮਹੱਤਵਪੂਰਣ ਗੱਲ ਇਹ ਹੈ ਕਿ ਭਗਵਾਨ ਆਪ ਆਪਣੇ ਜੀਵਾਂ ਨੂੰ ਵਿਸ਼ਵਾਸ ਦਿਵਾਉਂਦੇ ਹਨ ਕਿ ਜਦੋਂ ਭੀ ਧਰਤੀ ਉਪਰ ਅਧਰਮ ਦਾ ਰਾਜ ਹੋਵੇਗਾ, ਉਹ ਇਸ ਦਾ ਅੰਤ ਕਰਕੇ ਸਤਯ ਅਤੇ ਧਰਮ ਦਾ ਰਾਜ ਸਥਾਪਿਤ ਕਰਨ ਲਈ ਆਪ ਅਵਤਾਰ ਲੈਂਦੇ ਰਹਿਣਗੇ। ਕਥਨ ਇਸ ਪ੍ਰਕਾਰ ਹੈ :

> ਯਦਾ ਯਦਾ ਕਿ ਧਰਮਸਯ ਗਿਲਾਨਿਰ ਭਵਤਿ ਭਾਰਤ;
> ਅਭ੍ਯੁਤ੍ਥਾਨਮਧਰਮਸਯ ਤਦਾਤਮਾਨਮ੍ ਸ੍ਰਿਜਾਮ੍ਸਹਮ੍।
> (ਹੇ ਅਰਜਨ; ਜਦੋਂ ਕਦੇ ਵੀ ਧਰਮ ਵਿਚ ਗਿਰਾਵਟ ਆਏਗੀ ਅਤੇ ਅਧਰਮ ਵਧੇਗਾ ਤਦੋਂ ਹੀ ਮੈਂ ਆਪਣੇ ਆਪ ਨੂੰ ਪ੍ਰਗਟ ਕਰਾਂਗਾ)

ਪਰਿਤ੍ਰਾਣਾਯ ਸਾਧੁਨਾਮ ਵਿਨਾਸ਼ਾਯ ਚ ਦਸਕ੍ਰਿਤਾਮ੍,
ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ ॥
(ਨੇਕ ਪੁਰਸ਼ਾਂ ਦਾ ਉੱਧਾਰ ਕਰਨ ਲਈ ਅਤੇ ਪਾਪੀਆਂ ਦਾ ਨਾਸ਼ ਕਰਨ
ਲਈ ਅਰਥਾਤ ਧਰਮ ਸੰਸਥਾਪਨ ਵਾਸਤੇ ਮੈਂ ਜੁਗੋ ਜੁਗ ਪ੍ਰਗਟ ਹੁੰਦਾ ਹਾਂ)

ਇੰਨ-ਬਿੰਨ ਇਸੇ ਤਰ੍ਹਾਂ ਦੇ ਬਚਨ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਬਚਿਤਰ ਨਾਟਕ ਵਿਚ ਕਹੇ ਹਨ। ਉਨ੍ਹਾਂ ਕਿਹਾ ਕਿ ਸੰਤਾਂ ਦੀ ਰੱਖਿਆ ਤੇ ਦੁਸ਼ਟਾਂ ਦਾ ਨਾਸ਼ ਅਤੇ ਧਰਮ ਦਾ ਰਾਜ ਸਥਾਪਿਤ ਕਰਨਾ ਹੀ ਮੇਰੇ ਜੀਵਨ ਦਾ ਲਕਸ਼ ਹੈ।

ਇਸ ਦੇ ਨਾਲ ਹੀ ਭਗਵਾਨ ਕ੍ਰਿਸ਼ਨ ਨੇ ਭਗਵਤ ਗੀਤਾ ਵਿਚ ਨਿਸ਼ਕਾਮ ਕਰਮ ਕਰਨ ਦੀ ਸਿੱਖਿਆ ਦਿੱਤੀ ਹੈ। ਉਨ੍ਹਾਂ ਦੇ ਮੱਤ ਅਨੁਸਾਰ ਕਰਮ ਕਰਨਾ ਅਥਵਾ ਧਰਮ ਪਾਲਣਾ ਇਨਸਾਨ ਦਾ ਮੁੱਖ ਕਰਮ ਹੈ, ਪਰ ਇਸ ਦੇ ਫਲ ਦੀ ਇੱਛਾ ਨਹੀਂ ਰਖਣੀ। ਉੱਤਮ ਪੁਰਸ਼ ਫਲ ਭਗਵਾਨ ਨੂੰ ਸਮਰਪਣ ਕਰ ਦਿੰਦੇ ਹਨ। ਪਰਮ ਗਿਆਨ ਮਨੁੱਖ ਦੀ ਸਰਵੋਤਮ ਪ੍ਰਾਪਤੀ ਹੈ ਅਤੇ ਇਸ਼ਟ ਦੀ ਭਗਤੀ ਕਰਨਾ ਮਨੁੱਖੀ ਮਨ ਦੀ ਠੀਕ ਸੇਧ। ਅੰਤਿਮ ਮੋਖ ਪ੍ਰਾਪਤ ਕਰਨ ਹਿਤ ਇਹ ਤਿੰਨੇ ਲਾਭਕਾਰੀ ਹਨ, ਪਰ ਜੇ ਇਨ੍ਹਾਂ ਤਿੰਨਾਂ–ਕਰਮ, ਗਿਆਨ ਤੇ ਭਗਤੀ–ਦਾ ਕਿਸੇ ਇਕ ਮਨੁੱਖ ਵਿਚ ਮੇਲ ਹੋ ਜਾਏ, ਤਾਂ ਉਹ ਪਰਮ ਜੋਗੀ ਹੈ। ਇਛਾਵਾਂ ਦਾ ਨਿਰੋਧ, ਕਰਮ ਫਲ ਦਾ ਸਮਰਪਣ, ਉੱਤਮ ਕਰਮ, ਗਿਆਨ ਪ੍ਰਾਪਤੀ ਦੀ ਅਵਸਥਾ ਹੈ, ਅਤੇ ਪਰਮ ਭਗਤੀ ਨਿਰੋਲ ਇਕਰੂਪਤਾ ਅਥਵਾ ਮੁਕਤੀ ਦਾ ਘਰ ਹੈਂ। ਇਸ ਤਰ੍ਹਾਂ ਸੰਸਕ੍ਰਿਤ ਸਾਹਿਤ ਵਿਚ ਇਕੋ ਇਕ ਗੀਤਾ ਹੀ ਐਸੀ ਰਚਨਾ ਹੈ ਜਿਸ ਵਿਚ ਕਰਮ ਗਿਆਨ ਤੇ ਭਗਤੀ ਨੂੰ ਸੰਯੁਕਤ ਰੂਪ ਵਿਚ ਵਰਣਨ ਕੀਤਾ ਹੈ ਅਤੇ ਸਭ ਨੂੰ ਇਕ ਦੂਜੇ ਦੇ ਸਹਾਇਕ ਸਿੱਧ ਕੀਤਾ ਹੈ। ਇਹ ਦਸਿਆ ਹੈ ਕਿ ਇਨ੍ਹਾਂ ਵਿਚ ਪਰਸਪਰ ਵਿਰੋਧ ਕੋਈ ਨਹੀਂ। ਇਸ ਤੋਂ ਉਪਰੰਤ ਮਹਾਂਭਾਰਤ ਤੋਂ ਲੈ ਕੇ ਅੱਜ ਤਕ, ਭਾਰਤ ਦੀ ਹਰ ਇਕ ਭਾਸ਼ਾ ਦੇ ਸਾਹਿਤ ਵਿਚ ਕ੍ਰਿਸ਼ਨ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਧਰਮ ਬਾਰੇ ਰਚਨਾ ਭਾਰੀ ਮਾਤਰਾ ਵਿਚ ਹੋਈ ਹੈ। ਵੱਡੇ ਵੱਡੇ ਭਗਤ, ਜਿਵੇਂ ਮੀਰਾ ਬਾਈ, ਸੂਰਦਾਸ, ਚੈਤੰਨ ਮਹਾਂਪ੍ਰਭੂ, ਜੈਦੇਵ ਅਤੇ ਅਨੇਕਾਂ ਹੋਰਾਂ ਭਗਤਾਂ ਕਵੀਆਂ ਨੇ ਉਨ੍ਹਾਂ ਦੇ ਪ੍ਰੇਮ ਵਿਚ ਆ ਕੇ ਦਿਲ ਵਿਨ੍ਹਵੇਂ ਗੀਤ ਗਾਏ ਹਨ। ਭਾਰਤੀ ਸਾਹਿਤ ਵਿਚ, ਸਭ ਤੋਂ ਵੱਧ ਵਿਆਪਕ ਨਾਇਕ, ਭਗਵਾਨ ਕ੍ਰਿਸ਼ਨ ਹੀ ਹਨ। ਇਨ੍ਹਾਂ ਪ੍ਰਤੀ ਰਾਧਾ ਦਾ ਪ੍ਰੇਮ ਆਤਮਿਕ ਪ੍ਰੇਮ ਦਾ ਪ੍ਰਤੀਕ ਬਣ ਗਿਆ ਹੈ। ਭਗਤਾਂ ਅਤੇ ਸੂਫ਼ੀਆਂ ਦੀਆਂ ਰਚਨਾਵਾਂ ਵਿਚ ਭੀ ਭਗਵਾਨ ਕ੍ਰਿਸ਼ਨ ਬਾਰੇ ਸ਼ਰਧਾ ਦੇ ਭਾਵ ਪ੍ਰਗਟ ਕੀਤੇ ਗਏ ਹਨ। ਕ੍ਰਿਸ਼ਨ ਪੂਜਾ ਭਾਰਤ ਦਾ ਬਹੁਤ ਹੀ ਪ੍ਰਬਲ ਧਰਮ ਹੈ। ਵਿਦੇਸ਼ਾਂ ਵਿਚ ਵੀ ਕਈ ਕ੍ਰਿਸ਼ਨ ਉਪਾਸਕਾਂ ਦੇ ਸੰਪਰਦਾਇ ਹੋਂਦ ਵਿਚ ਆਏ ਹਨ। ਕ੍ਰਿਸ਼ਨ ਜੀ ਦੇ ਅਨੇਕਾਂ ਨਾਮ ਪ੍ਰਚਲਿਤ ਹਨ, ਜਿਵੇਂ ਮੋਹਨ, ਗੋਬਿੰਦ, ਗੋਪਾਲ, ਮੁਰਾਰੀ, ਗਿਰਧਾਰੀ, ਗੋਕੁਲ ਚੰਦ,

ਦਾਮੋਦਰ, ਮਨਮੋਹਨ, ਸਿਆਮ, ਬਿਹਾਰੀ, ਗੋਪੀ ਚੰਦ, ਕਾਨ੍ਹ, ਕਨ੍ਹਈਆ ਇਤਿਆਦਿ।

ਪ੍ਰੀਯ ਵਿਅਕਤੀ, ਪੂਜਨੀਯ ਅਵਤਾਰ ਅਤੇ ਭਾਰਤ ਦੀ ਸੰਗੀਤ ਕਲਾ ਅਤੇ ਚਿੱਤਰ ਕਲਾ ਦੇ ਵਿਸ਼ੇ ਵਸਤੂ ਦੇ ਸੋਮੇ ਹਨ। ਇਨ੍ਹਾਂ ਬਾਰੇ ਹਜ਼ਾਰਾਂ ਗੀਤ ਰਚੇ ਹੋਏ ਹਨ, ਅਤੇ ਇਨ੍ਹਾਂ ਦੀਆਂ ਮੂਰਤੀਆਂ ਹਰ ਥਾਂ ਮਿਲਦੀਆਂ ਹਨ। ਪ੍ਰੇਮ ਰਸ ਅਤੇ ਭਗਤੀ ਯੋਗ, ਇਨ੍ਹਾਂ ਤੋਂ ਉਪਜੇ ਹਨ। ਇਸ ਦੇ ਨਾਲ ਹੀ ਗੀਤਾ ਦਾ ਉਪਦੇਸ਼ ਭਾਰਤ ਦਾ ਦਾਰਸ਼ਨਿਕ ਵਿਰਸਾ ਹੈ ਜਿਸ ਤੋਂ ਸਾਡੇ ਮਹਾਨ ਆਗੂ ਗਾਂਧੀ ਜੀ ਬਹੁਤ ਪ੍ਰਭਾਵਿਤ ਹੋਏ ਹਨ।

ਸ੍ਰੀ ਕ੍ਰਿਸ਼ਨ ਦੀ ਉਸਤਤੀ, ਉਨ੍ਹਾਂ ਦੀ ਕਥਾ ਸਮੁੱਚੇ ਭਾਰਤੀ ਇਤਿਹਾਸ ਵਿਚ ਵਿਆਪਕ ਹੈ। ਗੁਰਬਾਣੀ ਵਿਚ ਕਬੀਰ ਸਾਹਿਬ ਅਤੇ ਭਾਈ ਗੁਰਦਾਸ ਦੀ ਰਚਨਾ ਵਿਚ ਵੀ ਇਨ੍ਹਾਂ ਦੇ ਪਿਆਰ ਦਾ ਵਰਣਨ ਹੈ।

# ਸ੍ਰੀ ਵਰਧਮਾਨ ਮਹਾਂਵੀਰ

(ਜਨਮ ਛੇਵੀਂ ਸ਼ਤਾਬਦੀ ਪੂਰਵ-ਈਸਾ)

ਸ੍ਰੀ ਮਹਾਂਵੀਰ, ਜੈਨ ਮੱਤ ਦੇ ਸਥਾਪਕ ਹੋਏ ਹਨ। ਇਨ੍ਹਾਂ ਦਾ ਜਨਮ ਸੰਨ 540 ਪੂਰਵ-ਈਸਾ ਨੂੰ ਵੈਸ਼ਾਲੀ ਵਿਚ ਹੋਇਆ ਜੋ ਵਿਦੇਹ ਰਾਜ ਦੀ ਰਾਜਧਾਨੀ ਸੀ। ਇਹ ਸਥਾਨ ਬਿਹਾਰ ਵਿਚ ਹੈ। ਮਹਾਂਵੀਰ ਦੇ ਜਨਮ ਦੇ ਸੰਬੰਧ ਵਿਚ ਸਮਾਂ ਪੂਰੇ ਢੰਗ ਨਾਲ ਨਿਸ਼ਚਿਤ ਨਹੀਂ, ਪਰ ਸਾਧਾਰਣ ਖੋਜ ਅਨੁਸਾਰ ਇਹ ਗੌਤਮ ਬੁੱਧ ਤੋਂ ਕੁਝ ਸਮਾਂ ਪਹਿਲਾਂ ਜਨਮੇ। ਇਨ੍ਹਾਂ ਦੇ ਪਿਤਾ ਦਾ ਨਾਂ ਸਿੱਧਾਰਥ ਸੀ ਜੋ ਕਸ਼ਤਰੀਆਂ ਦੀ ਇਕ ਕੁਲ ਦੇ ਨੇਤਾ ਸਨ। ਇਨ੍ਹਾਂ ਨੂੰ ਵਰਧਮਾਨ ਦੀ ਉਪਾਧੀ ਦਿੱਤੀ ਗਈ, ਜਿਸ ਦਾ ਅਰਥ ਹੈ "ਪ੍ਰਫੁੱਲਤ"। ਕਿਹਾ ਜਾਂਦਾ ਹੈ ਕਿ ਬੰਗਾਲ ਦਾ ਨਗਰ ਬਰਦਵਾਨ ਇਸੇ ਨਾਮ ਵਰਧਮਾਨ ਦਾ ਹੀ ਵਿਗੜਿਆ ਹੋਇਆ ਰੂਪ ਹੈ। ਇਨ੍ਹਾਂ ਨੂੰ ਮਹਾਂਵੀਰ ਵੀ ਕਿਹਾ ਗਿਆ, ਕਿਉਂ ਜੋ ਇਨ੍ਹਾਂ ਨੇ ਇੰਦ੍ਰੀਆਂ ਅਤੇ ਮਨ ਦੀ ਲਾਲਸਾ ਨੂੰ ਜਿੱਤ ਕੇ ਆਪਣੇ ਆਪ ਨੂੰ ਅਧਿਆਤਮਿਕ ਜੀਵਨ ਦਾ ਯੋਧਾ ਸਿੱਧ ਕੀਤਾ। ਜੈਨ ਮੱਤ, ਜਿਸ ਦੇ ਇਹ ਨਿਰਮਾਤਾ ਹਨ, ਉਸ ਦਾ ਨਾਮ ਸੰਸਕ੍ਰਿਤ ਦੇ ਉਸ ਧਾਤੂ ਤੋਂ ਨਿਕਲਿਆ ਹੈ ਜਿਸ ਤੋਂ "ਜੈ" ਸ਼ਬਦ ਵੀ ਆਇਆ ਹੈ। ਸੋ ਜੈਨ ਦਾ ਅਰਥ ਹੈ ਮਨ ਅਤੇ ਵਾਸਨਾ ਨੂੰ ਜਿੱਤਣ ਵਾਲਾ। ਇਹ ਵੀ ਕਿਹਾ ਜਾਂਦਾ ਹੈ ਕਿ ਸ੍ਰੀ ਮਹਾਂਵੀਰ ਇਸ ਮੱਤ ਦੇ ਚੋਵੀਵੇਂ ਅਤੇ ਅੰਤਲੇ ਰਿਸ਼ੀ ਹਨ। ਇਨ੍ਹਾਂ ਤੋਂ ਪਹਿਲਾਂ ਇਸ ਮੱਤ ਦੇ ਪ੍ਰਚਾਰਕ ਤ੍ਰੇਈ ਹੋ ਚੁਕੇ ਸਨ, ਜਿਨ੍ਹਾਂ ਨੂੰ ਤੀਰਥੰਕਰ ਆਖਦੇ ਸਨ। ਤੀਰਥੰਕਰ ਦਾ ਅਰਥ ਹੈ ਪਾਰ ਲੈ ਆਉਣ ਵਾਲਾ ਜਾਂ ਤਾਰਣਹਾਰ। ਸੋ ਭਾਰਤੀ ਪਰੰਪਰਾ ਅਨੁਸਾਰ ਗੁਰੂ ਜਾਂ ਧਰਮ ਦਾ ਨੇਤਾ ਉਹ ਹੁੰਦਾ ਹੈ ਜੋ ਮਨੁੱਖ ਮਾਤਰ ਨੂੰ ਸੰਸਾਰ ਦੇ ਪਾਪ ਸਾਗਰ ਤੋਂ ਪਾਰ ਲੈ ਆਵੇ ਤੇ ਇਹੋ ਅਰਥ ਤੀਰਥੰਕਰ ਦਾ ਹੈ।

ਵਰਧਮਾਨ ਮਹਾਂਵੀਰ ਦੇ ਜੀਵਨ ਬਾਰੇ ਪ੍ਰਚਲਿਤ ਕਥਾਵਾਂ ਇਹ ਹਨ ਕਿ ਇਹ ਬਿਹਾਰ ਅਤੇ ਬੰਗਾਲ ਦੀ ਸੀਮਾਂ ਦੇ ਸਾਂਝੇ ਇਲਾਕੇ ਵਿਚ ਹੋਏ, ਜਿਸ ਨੂੰ "ਅੰਗ" ਕਿਹਾ ਜਾਂਦਾ ਹੈ। ਉਸ ਤੋਂ ਅਗੇ 'ਬੰਗ' ਜਾਂ ਬੰਗਾਲ ਸ਼ੁਰੂ ਹੋ ਜਾਂਦਾ ਹੈ। ਇਨ੍ਹਾਂ ਦਾ ਧਰਮ ਕਈ ਗੱਲਾਂ ਵਿਚ ਆਪਣੇ ਸਮਕਾਲੀ ਬੁੱਧ ਮੱਤ ਨਾਲ ਮਿਲਦਾ ਹੈ। ਪਰ ਦੋਹਾਂ ਵਿਚਕਾਰ ਭਾਰੀ ਅੰਤਰ ਵੀ ਹਨ, ਜਿਸ ਵੱਲ ਸੰਕੇਤ ਅਗੇ ਚਲ ਕੇ ਕੀਤੇ ਜਾਣਗੇ। ਪ੍ਰਚਲਿਤ ਰਿਵਾਇਤ ਅਨੁਸਾਰ ਬੁੱਧ ਅਤੇ ਮਹਾਂਵੀਰ ਦਾ ਕਿਸੇ ਸਮੇਂ ਇਕ ਦੂਜੇ ਨਾਲ ਮੇਲ ਵੀ ਹੋਇਆ। ਮਹਾਂਵੀਰ ਸਾਮੰਤ ਵਰਗ ਵਿਚੋਂ ਸਨ, ਅਤੇ ਬੁੱਧ ਰਾਜਕੁਮਾਰ ਸਨ। ਮਹਾਂਵੀਰ

ਦਾ ਵਿਆਹ ਤੇਰ੍ਹਵੇਂ ਵਰ੍ਹੇ ਵਿਚ ਹੋਇਆ। ਇਨ੍ਹਾਂ ਦੀ ਪਤਨੀ ਦਾ ਨਾਮ ਯਸ਼ੋਧਾ ਸੀ। ਤੀਹ ਵਰ੍ਹੇ ਦੀ ਆਯੂ ਤਕ ਇਹ ਗ੍ਰਹਿਸਤ ਵਿਚ ਰਹੇ। ਪਰ ਇਨ੍ਹਾਂ ਦੇ ਮਨ ਉਪਰ ਮਨੁੱਖ ਦੇ ਪਾਪ ਦਾ ਅਨੁਭਵ ਇੰਨਾ ਸੀ ਕਿ ਤੀਹ ਵਰ੍ਹੇ ਦੀ ਅਵਸਥਾ ਵਿਚ ਸੰਸਾਰ ਨੂੰ ਤਿਆਗ ਕੇ ਤਪ ਕਰਨ ਲਈ ਘਰੋਂ ਬਾਹਰ ਚਲੇ ਗਏ। ਇਹ ਕਿਹਾ ਜਾਂਦਾ ਹੈ ਕਿ ਬਾਰਾਂ ਵਰ੍ਹੇ ਇਨ੍ਹਾਂ ਨੇ ਭਾਰੀ ਤਪੱਸਿਆ ਕੀਤੀ, ਜਿਸ ਵਿਚ ਆਪਣੇ ਸਰੀਰ ਉਪਰ ਮਨ ਨੂੰ ਮਾਰਨ ਹਿਤ ਭਾਰੀ ਕਸ਼ਟ ਝੱਲੇ। ਫਿਰ ਇਨ੍ਹਾਂ ਨੇ ਤਿਆਗ ਅਤੇ ਤਪੱਸਿਆ ਦਾ ਪ੍ਰਚਾਰ ਆਰੰਭ ਕੀਤਾ। ਇਨ੍ਹਾਂ ਨੇ ਭਾਰਤ ਦੇ ਬਹੁਤ ਸਾਰੇ ਭਾਗਾਂ ਦਾ ਰਟਨ ਕੀਤਾ ਅਤੇ ਲੱਖਾਂ ਲੋਕ ਇਨ੍ਹਾਂ ਦੇ ਚੇਲੇ ਬਣੇ। ਬਹੁਤ ਸਾਰੀਆਂ ਇਸਤਰੀਆਂ ਵੀ ਇਨ੍ਹਾਂ ਦੇ ਮੱਤ ਵਿਚ ਆਈਆਂ। ਇਨ੍ਹਾਂ ਦਾ ਧਰਮ ਭਾਰਤ ਵਰਸ਼ ਵਿਚ ਅਤੇ ਇਸੇ ਤਰ੍ਹਾਂ ਹੀ ਲੰਕਾ ਵਿਚ ਵੀ ਦੂਰ ਦੂਰ ਤਕ ਫੈਲਿਆ। ਇਸ ਸਮੇਂ ਵੀ ਭਾਰਤ ਵਿਚ ਇਨ੍ਹਾਂ ਦੇ ਮੱਤ ਦਾ ਪ੍ਰਭਾਵ ਵਿਸ਼ੇਸ਼ ਕਰਕੇ ਗੁਜਰਾਤ ਅਤੇ ਰਾਜਸਥਾਨ ਵਿਚ ਹੈ। ਦੱਖਣ ਵਿਚ ਵੀ ਇਨ੍ਹਾਂ ਦੇ ਮੱਤ ਦੇ ਕੇਂਦਰ ਹਨ। ਬਿਹਾਰ ਵਿਚ ਵੀ ਇਸੇ ਤਰ੍ਹਾਂ ਹੀ ਇਨ੍ਹਾਂ ਦਾ ਮੱਤ ਫੈਲਿਆ ਹੋਇਆ ਹੈ। ਪੰਜਾਬ, ਹਰਿਆਣਾ ਅਤੇ ਉੱਤਰ ਪ੍ਰਦੇਸ਼ ਵਿਚ ਟਾਵੇਂ ਟਾਵੇਂ ਇਨ੍ਹਾਂ ਦੇ ਮੱਤ ਦੇ ਲੋਕ ਮਿਲ ਜਾਂਦੇ ਹਨ। ਸਾਧਾਰਣ ਜੀਵਨ ਵਿਚ ਜੈਨੀ ਲੋਕ ਨਿਪੁੰਨ ਤੇ ਧਨੀ ਵਪਾਰੀ ਹੁੰਦੇ ਹਨ। ਇਨ੍ਹਾਂ ਦੇ ਸਾਧੂ ਆਪਣੇ ਚਿੱਟੇ ਕਪੜਿਆਂ ਨਾਲ ਅਤੇ ਮੂੰਹ ਉਪਰ ਇਕ ਕਪੜੇ ਦੀ ਟਾਕੀ ਬੰਨ੍ਹਣ ਨਾਲ ਪਛਾਣੇ ਜਾ ਸਕਦੇ ਹਨ। ਇਹ ਟਾਕੀ ਇਸ ਕਰਕੇ ਬੰਨ੍ਹਦੇ ਹਨ ਕਿ ਅਹਿੰਸਾ ਭੰਗ ਨਾ ਹੋਵੇ ਅਤੇ ਸਾਹ ਰਾਹੀਂ ਕਿਰਮ ਜਾਂ ਜੀਵ ਸਰੀਰ ਵਿਚ ਜਾ ਕੇ ਨਾਸ਼ ਨਾ ਹੋਣ। ਜੈਨੀਆਂ ਦੀਆਂ ਕਈ ਸੰਪ੍ਰਦਾਵਾਂ ਦੇ ਸਾਧੂ ਨਿਪਟ-ਨਗਨ ਵੀ ਰਹਿੰਦੇ ਹਨ। ਇਹ ਨਗਨਤਾ ਉਨ੍ਹਾਂ ਦੇ ਨਿਰਗ੍ਰਹੀ ਹੋਣ ਦਾ ਚਿੰਨ੍ਹ ਹੈ ਜਿਸ ਦਾ ਅਰਥ ਹੈ ਕਿ ਉਨ੍ਹਾਂ ਨੇ ਸੰਸਾਰ ਦੀ ਹਰ ਇਕ ਵਸਤੂ ਦਾ ਤਿਆਗ ਕੀਤਾ ਹੁੰਦਾ ਹੈ; ਇਥੋਂ ਤਕ ਕਿ ਸਰੀਰ ਨੂੰ ਢਕਣ ਲਈ ਕਪੜੇ ਦਾ ਵੀ। ਜੈਨੀ ਸਾਧੂਆਂ ਨੂੰ ਨਿਰਗ੍ਰੰਥ ਵੀ ਕਹਿੰਦੇ ਹਨ। ਨਿਰਗ੍ਰੰਥ ਦਾ ਅਰਥ ਹੈ, ਜਿਸ ਨੇ ਸੰਸਾਰ ਨਾਲ ਕੋਈ ਗੰਢ ਜਾਂ ਸੰਬੰਧ ਨਾ ਲਾਇਆ ਹੋਵੇ। ਜੈਨੀ ਸਾਧੂਆਂ ਦੇ ਹੋਰ ਨਾਮ ਵਿਸ਼ੇਸ਼ਣ ਇਹ ਹਨ–ਸ੍ਰਵਣ, ਜਿਸ ਦਾ ਅਰਥ ਹੈ ਤਿਆਗੀ; ਸ਼ਰਾਵਕ, ਜੋ ਸਾਧਾਰਣ ਭਾਸ਼ਾ ਵਿਚ ਸਰੋਗੀ ਬਣ ਗਿਆ ਹੈ, ਉਸ ਦਾ ਅਰਥ ਹੈ ਗਿਆਨ ਚਰਚਾ ਸੁਣਨ ਵਾਲਾ। ਜੈਨੀਆਂ ਦੇ ਸਾਧੂਆਂ ਨੂੰ "ਅਰਹਤ" ਅਤੇ "ਕੇਵਲਿਨ" ਵੀ ਆਖਦੇ ਹਨ।

ਸ੍ਰੀ ਮਹਾਂਵੀਰ ਦੀ ਤਪੱਸਿਆ ਬਾਰੇ ਜੋ ਸਾਖੀ ਅੰਕਿਤ ਹੈ, ਉਸ ਤੋਂ ਪਤਾ ਲਗਦਾ ਹੈ ਕਿ ਵਸਤਰ ਤਿਆਗ ਕੇ ਨਗਨ ਰਹੇ। ਸਦਾ ਧਿਆਨ ਅਤੇ ਸਮਾਧੀ ਵਿਚ ਲਗੇ ਰਹਿੰਦੇ ਸਨ। ਆਪਣੇ ਤਪ ਦੇ ਸਮੇਂ ਉਨ੍ਹਾਂ ਨੇ ਇਸਤਰੀ ਜਾਤੀ ਨੂੰ ਆਪਣੇ ਨਿਕਟ ਨਹੀਂ ਆਉਣ ਦਿੱਤਾ। ਕਿੰਨੇ ਹੀ ਲੋਕ ਜੋ ਉਨ੍ਹਾਂ ਦੀ ਤਪੱਸਿਆ ਦੇ ਵਿਰੋਧੀ ਸਨ, ਉਨ੍ਹਾਂ ਨੂੰ

ਮਾਰਦੇ ਸਨ, ਬੁਰਾ ਭਲਾ ਆਖਦੇ ਸਨ। ਪਰ ਇਹ ਪੂਰੇ ਸੰਜਮ ਅਤੇ ਸਹਿਨਸ਼ੀਲਤਾ ਨਾਲ ਸਭ ਕੁਝ ਝੱਲ ਕੇ ਆਪਣੀ ਤਪੱਸਿਆ ਵਿਚ ਹੀ ਜੁਟੇ ਰਹੇ। ਇਨ੍ਹਾਂ ਦਾ ਜੀਵਨ ਵੀ ਅਹਿੰਸਾਪੂਰਨ ਸੀ, ਅਤੇ ਕਿਸੇ ਜੀਵ ਨੂੰ ਇਨ੍ਹਾਂ ਨੇ ਕਦੇ ਦੁੱਖ ਨਹੀਂ ਦਿੱਤਾ। ਇਥੋਂ ਤਕ ਕਿ ਅੱਖਾਂ ਵੀ ਨਹੀਂ ਮਲਦੇ ਸਨ। ਸਰੀਰ ਨੂੰ ਖੁਰਕਦੇ ਵੀ ਨਹੀਂ ਸਨ ਤਾਂ ਜੋ ਕਿਸੇ ਜੀਵ ਦਾ ਨਾਸ਼ ਨਾ ਹੋ ਜਾਵੇ। ਆਪਣੀ ਬਾਰਾਂ ਵਰ੍ਹੇ ਦੀ ਤਪੱਸਿਆ ਵਿਚ ਇਨ੍ਹਾਂ ਨੇ ਧੁੱਪ ਅਤੇ ਪਾਲਾ ਆਪਣੇ ਅਣਕੱਜੇ ਸਰੀਰ ਉਪਰ ਹੀ ਝੱਲਿਆ। ਇਸ ਸਾਰੇ ਸਮੇਂ ਆਪਣੇ ਮਨ ਨੂੰ ਅਡੋਲ ਰਖਿਆ। ਕਈ ਵਾਰੀ ਅਜਿਹੇ ਦੇਸ਼ਾਂ ਵਿਚ ਘੁਮਦੇ ਰਹੇ ਜਿਥੋਂ ਦੇ ਲੋਕ ਨਿਰੇ ਜੰਗਲੀ ਸਨ। ਇਹ ਲੋਕ ਉਨ੍ਹਾਂ ਉਪਰ ਹਮਲਾ ਕਰਦੇ ਸਨ, ਗਾਲ੍ਹਾਂ ਕੱਢਦੇ ਸਨ, ਅਤੇ ਕੁੱਤੇ ਵੀ ਇਨ੍ਹਾਂ ਦੇ ਮਗਰ ਲਾ ਦਿੰਦੇ ਸਨ। ਇਨ੍ਹਾਂ ਨੇ ਨਾ ਕਦੀ ਕਿਸੇ ਦੀ ਗਾਲ੍ਹ ਦਾ ਗੁੱਸਾ ਕੀਤਾ, ਨਾ ਕਦੀ ਸੋਟੀ ਨਾਲ ਕੁਤਿਆਂ ਨੂੰ ਮਾਰ ਹਟਾਇਆ। ਅਜਿਹੇ ਤਪ ਅਤੇ ਸੰਜਮ ਦੀਆਂ ਮਿਸਾਲਾਂ ਬਹੁਤ ਘੱਟ ਮਿਲਦੀਆਂ ਹਨ। ਖਾਣ ਪੀਣ ਦੀਆਂ ਵਸਤਾਂ ਵੀ ਜੋ ਮਿਲਿਆ ਉਹ ਖਾ ਲੈਂਦੇ ਸਨ। ਕਿੰਨੀ ਵਾਰੀ ਬਹੁਤ ਚਿਰ ਤੱਕ ਪਾਣੀ ਵੀ ਨਹੀਂ ਮਿਲਦਾ ਸੀ। ਅਜਿਹੀ ਤਪੱਸਿਆ ਕਾਰਣ ਹੀ, ਜੋ ਇਨ੍ਹਾਂ ਨੇ ਝੱਲੀ, ਇਨ੍ਹਾਂ ਨੂੰ ਮਹਾਂਵੀਰ ਦੀ ਉਪਾਧੀ ਦਿੱਤੀ ਗਈ। ਆਪਣੇ ਮੱਤ ਦਾ ਪ੍ਰਚਾਰ ਕਰਨ ਪਿਛੋਂ ਅਤੇ ਹਜ਼ਾਰਾਂ ਲੋਕਾਂ ਨੂੰ ਸਿੱਖਿਆ ਦੇਣ ਉਪਰੰਤ ਇਹ ਬਹੱਤਰ ਵਰ੍ਹੇ ਦੀ ਆਯੂ ਭੋਗ ਕੇ ਚਲਾਣਾ ਕਰ ਗਏ।

## ਸ੍ਰੀ ਮਹਾਂਵੀਰ ਦੀ ਸਿੱਖਿਆ ਦੇ ਕੁਝ ਅੰਗ

ਸ੍ਰੀ ਮਹਾਂਵੀਰ ਨੇ ਆਪਣੀ ਸਿੱਖਿਆ ਦਾ ਪ੍ਰਚਾਰ, ਸੰਸਕ੍ਰਿਤ ਨੂੰ, ਜੋ ਵਿਦਵਾਨਾ ਦੀ ਭਾਸ਼ਾ ਸੀ, ਤਿਆਗ ਕੇ ਅਰਧ ਮਾਗਧੀ ਪ੍ਰਾਕ੍ਰਿਤ ਵਿਚ ਕੀਤਾ, ਜੋ ਜਨ-ਸਾਧਾਰਣ ਦੀ ਵਧੇਰੇ ਸਮਝ ਵਿਚ ਆ ਜਾਂਦੀ ਸੀ। ਇਨ੍ਹਾਂ ਨੇ ਜਾਤੀ ਭੇਦ ਨੂੰ ਵੀ ਕਾਇਮ ਨਹੀਂ ਰਖਿਆ ਅਤੇ ਨਾ ਹੀ ਪੁਜਾਰੀਆਂ ਦੀ ਕਿਸੇ ਜਾਤੀ ਨੂੰ ਪਵਿੱਤਰ ਮੰਨਿਆ। ਇਨ੍ਹਾਂ ਦੀ ਸਿੱਖਿਆ ਇਹ ਸੀ ਕਿ ਹਰ ਮਨੁੱਖ ਆਪਣੇ ਕਰਮ ਕਰਕੇ ਪਵਿੱਤਰ ਹੋ ਜਾਂਦਾ ਹੈ। ਤਪ ਦੀ ਸਾਧਨਾ ਰਾਹੀਂ ਜੋ ਦੁੱਖ ਮਨੁੱਖ ਨੂੰ ਝੱਲਣਾ ਪੈਂਦਾ ਹੈ ਉਹੋ ਹੀ ਧਰਮ ਸੁਖ ਅਰਥਾਤ ਮੁਕਤੀ ਜਾਂ ਨਿਰਵਾਣ ਦਾ ਕਾਰਣ ਬਣਦਾ ਹੈ। ਮਹਾਂਵੀਰ ਜੀ ਦੀ ਸਿੱਖਿਆ ਵਿਚ ਵਧੇਰੇ, ਕਰਮ ਅਤੇ ਨੈਤਿਕ ਜੀਵਨ ਦਾ ਵਿਚਾਰ ਹੈ। ਈਸ਼ਵਰ ਦੀ ਹੋਂਦ ਦੇ ਸਿੱਧਾਂਤ ਨੂੰ ਉਨ੍ਹਾਂ ਨੇ ਨਹੀਂ ਛੋਹਿਆ, ਕਿਉਂ ਜੋ ਮਨੁੱਖ ਨੂੰ ਆਪਣੇ ਜੀਵਨ ਵਿਚ ਆਪਣੇ ਕਰਮਾਂ ਦਾ ਹੀ ਫਲ ਜਨਮ-ਮਰਨ ਦੇ ਚੱਕਰ ਰਾਹੀਂ ਮਿਲਦਾ ਰਹਿੰਦਾ ਹੈ। ਚੰਗੇ ਅਤੇ ਸੁੱਚੇ ਕਰਮ ਨਾਲ ਇਹ ਚੱਕਰ ਮੁੱਕ ਕੇ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਕਰਕੇ ਇਨ੍ਹਾਂ ਦੇ ਧਰਮ ਦੇ ਮੂਲ ਸਿੱਧਾਂਤ ਦਾ ਨਾਂ 'ਕਿਰਿਆਵਾਦ' ਹੈ। ਕਿਰਿਆਵਾਦ ਦਾ ਦੂਸਰਾ ਨਾਂ 'ਕਰਮਵਾਦ' ਹੈ। ਇਸ ਦਾ ਅਰਥ ਇਹ ਹੈ ਕਿ ਕਰਮ ਮਨੁੱਖ ਦੇ ਜੀਵਨ ਵਿਚ ਪ੍ਰਧਾਨ ਹੈ। ਗਿਆਨ ਅਤੇ ਵਿਗਿਆਨ ਦੇ ਸੰਬੰਧ ਵਿਚ ਇਕ ਹੋਰ ਸਿੱਧਾਂਤ ਹੈ ਜਿਸ ਦਾ ਨਾਮ 'ਸਿਆਦਵਾਦ'

ਹੈ। ਇਹ ਇਕ ਪ੍ਰਕਾਰ ਦਾ ਸ਼ੰਕਾਵਾਦੀ ਵਿਚਾਰ ਹੈ, ਜਿਸ ਵਿਚ ਉਹ ਤੱਤ ਹਨ ਜਿਨ੍ਹਾਂ ਵਿਚ ਜੀਵ ਜਾਂ ਆਤਮਾ ਤੋਂ ਬਾਹਰ ਦੀਆਂ ਵਸਤਾਂ ਪੁੰਨ, ਪਾਪ, ਮੋਕਸ਼ ਆਦਿਕ ਸ਼ਾਮਲ ਹਨ। ਇਸ ਸਮੁੱਚੇ ਗਿਆਨ ਨੂੰ ਕੇਂਦ੍ਰਿਤ ਕਰਕੇ ਅੰਤ ਕਰਮਵਾਦ ਉਪਰ ਲਿਆਂਦਾ ਜਾਂਦਾ ਹੈ। ਚੰਗੇ ਕਰਮਾਂ ਰਾਹੀਂ ਸਦੀਵੀ ਮੁਕਤੀ ਪ੍ਰਾਪਤ ਨਹੀਂ ਹੁੰਦੀ, ਸਗੋਂ ਜੇ ਮਨੁਖ ਮੁੜ ਦੁਰਕਰਮਾਂ ਵੱਲ ਪੈ ਜਾਵੇ ਤਾਂ ਫਿਰ ਬੰਧਨ ਵਿਚ ਫਸ ਜਾਂਦਾ ਹੈ। ਇਸ ਸਿੱਧਾਂਤ ਅਨੁਸਾਰ ਹਰ ਇਕ ਕਰਮ ਮਨੁੱਖ ਦੀ ਆਤਮਾ ਉਪਰ ਇਕ ਤਰ੍ਹਾਂ ਦੀ ਰੰਗਤ ਚਾੜ੍ਹਦਾ ਰਹਿੰਦਾ ਹੈ, ਜਿਸ ਨੂੰ "ਲੇਸਯ" ਕਿਹਾ ਗਿਆ ਹੈ। ਜਿਵੇਂ ਵਸਤਰ ਉਪਰ ਰੰਗ ਵੀ ਚੜ੍ਹ ਜਾਂਦੇ ਹਨ ਅਤੇ ਧੁੱਲ ਕੇ ਰੰਗ-ਰਹਿਤ ਵੀ ਹੋ ਸਕਦਾ ਹੈ, ਇੰਜ ਹੀ ਆਤਮਾ ਦੀ ਦਸ਼ਾ ਹੈ।

ਜੈਨ ਮੱਤ ਦੀ ਸਾਧਨਾ ਕਰੜੀ ਹੈ। ਤਿਆਗੀ ਲਈ ਜੋ ਸਾਧਨਾ ਹੈ ਉਸ ਦੇ ਨਾਲ ਨਾਲ ਹੀ ਗ੍ਰਿਹਸਥੀ ਲਈ ਵੀ ਇਕ ਹੋਰ ਪ੍ਰਕਾਰ ਦੀ ਸਾਧਨਾ ਨਿਯਤ ਕੀਤੀ ਗਈ ਹੈ। ਨਿਰੋਲ ਗਿਆਨ ਮਨੁੱਖ ਲਈ ਕਾਫ਼ੀ ਨਹੀਂ, ਨਾ ਹੀ ਕਰਮ; ਬਲਕਿ ਦੋਹਾਂ ਦਾ ਸੰਗਮ ਹੋਣਾ ਉਚਿਤ ਹੈ। "ਤਿੰਨ ਰਤਨ" (ਤ੍ਰੈ ਰਤਨ) ਜੋ ਜੀਵਨ ਦੀ ਉੱਚਤਮ ਪ੍ਰਾਪਤੀ ਹਨ ਇਹ ਹਨ-ਸੁੱਚੀ ਸ਼ਰਧਾ (ਸਮਯੱਗ ਦਰਸ਼ਨ), ਸੁੱਚਾ ਗਿਆਨ (ਸਮਯੱਗ ਗਿਆਨ) ਅਤੇ ਸੁੱਚਾ ਕਰਮ (ਸਮਯੱਗ ਚਰਿਤਰ)। ਇਨ੍ਹਾਂ ਦੇ ਆਧਾਰ ਉਪਰ ਹੀ ਧਾਰਮਿਕ ਜੀਵਨ ਦਾ ਚਲਨ ਹੁੰਦਾ ਹੈ। ਤਿਆਗੀ ਲਈ ਇਹ ਪੰਜ ਵਰਤ ਜਾਂ ਪ੍ਰਣ ਹਨ-ਪਹਿਲਾ ਅਹਿੰਸਾ ਅਰਥਾਤ ਕਿਸੇ ਜੀਵ ਨੂੰ ਦੁੱਖ ਨਾ ਦੇਣਾ, ਦੂਸਰਾ ਸਤਯ (ਝੂਠ ਨਾ ਬੋਲਣਾ), ਤੀਸਰਾ ਅਸਤੇਯ (ਚੋਰੀ ਨਾ ਕਰਨਾ), ਚੌਥਾ ਬ੍ਰਹਮਚਰਯ (ਗ੍ਰਿਹਸਥ ਦਾ ਤਿਆਗ), ਪੰਜਵਾਂ ਅਪ੍ਰਿਗ੍ਰਿਹ ਅਰਥਾਤ ਧਨ ਦਾ ਤਿਆਗ। ਗ੍ਰਿਹਸਥੀ ਲਈ ਵੀ ਪਹਿਲੇ ਤਿੰਨ ਵਰਤ ਉਸੇ ਤਰ੍ਹਾਂ ਹਨ ਅਤੇ ਦੋ ਅੰਤਲੇ ਇੰਜ ਹਨ; ਗ੍ਰਿਹਸਥ ਦੇ ਤਿਆਗ ਦੀ ਥਾਂ ਸਤ ਕਾਇਮ ਰਖਣਾ ਅਤੇ ਅਪ੍ਰਿਗ੍ਰਹਿ ਦੀ ਥਾਂ ਆਪਣੇ ਲੋਭ ਨੂੰ ਸੀਮਿਤ ਕਰਨਾ। ਇਸ ਧਰਮ ਵਿਚ ਅਹਿੰਸਾ ਦਾ ਸਥਾਨ ਪ੍ਰਥਮ ਹੈ। ਭਾਵੇਂ ਭਾਰਤ ਵਿਚ ਅਹਿੰਸਾ ਦਾ ਸਿੱਧਾਂਤ ਬਹੁਤ ਪੁਰਾਤਨ ਸਮੇਂ ਤੋਂ ਚਲਿਆ ਆ ਰਿਹਾ ਹੈ, ਪਰ ਜੈਨ ਮੱਤ ਵਿਚ ਇਸ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਗਈ ਹੈ। ਅਹਿੰਸਾ ਦਾ ਅਰਥ ਮਾਸ ਖਾਣ ਦਾ ਤਿਆਗ ਹੀ ਨਹੀਂ, ਬਲਕਿ ਮਨ, ਬਚਨ ਅਤੇ ਕਰਮ ਸਭ ਰਾਹੀਂ ਹਿੰਸਾ ਤੋਂ ਵਰਜਿਤ ਕੀਤਾ ਗਿਆ ਹੈ। ਇਸ ਦੇ ਨਾਲ ਨਾਲ ਹੀ ਧੇਯ ਦਾ ਭਾਵ ਵੀ ਵਖਾਣਿਆ ਗਿਆ ਹੈ। ਦੁੱਖ ਨਾ ਦੇਣ ਦੇ ਨਾਲ ਦੂਜਿਆਂ ਦਾ ਦੁੱਖ ਦੂਰ ਕਰਨਾ ਵੀ ਮਨੁੱਖ ਦਾ ਕਰਤੱਵ ਮੰਨਿਆ ਗਿਆ ਹੈ। ਜੈਨੀਆਂ ਦੀ ਪ੍ਰਾਰਥਨਾ ਵਿਚ ਵਿਸ਼ਾਲ ਸਮਾਜਿਕ ਹਿਤ ਅਤੇ ਸਹਿਨਸ਼ੀਲ ਦੋਵੇਂ ਸੰਮਿਲਤ ਹਨ। ਉਹ ਪ੍ਰਾਰਥਨਾ ਇੰਜ ਹੈ :

"ਰਾਜੇ ਨੂੰ ਵਿਜੇ ਅਤੇ ਨਿਆਂ ਦਾ ਦਾਨ ਪ੍ਰਾਪਤ ਹੋਵੇ।

ਵਰਸ਼ਾ ਸਮੇਂ ਸਿਰ ਚੰਗੀ ਵਰ੍ਹੇ ।
ਰੋਗਾਂ, ਕਾਲ ਅਤੇ ਚੋਰੀ ਦੀ ਅਣਹੋਂਦ ਹੋਵੇ ।
ਜੈਨ ਧਰਮ ਰਾਹੀਂ ਸੰਸਾਰ ਦੇ ਸਭ ਜੀਵਾਂ ਨੂੰ
ਸੁੱਖ ਪ੍ਰਾਪਤ ਹੋਵੇ ।"

ਬੁੱਧ ਧਰਮ ਵਾਂਗ ਜੈਨ ਧਰਮ ਦੀ ਵੀ ਸਿੱਖਿਆ ਦੋ ਪ੍ਰਕਾਰ ਦੀ ਹੈ । ਇਕ ਸਾਧਾਰਣ ਮਨੁੱਖ ਲਈ ਅਤੇ ਇਕ 'ਅਰਹਤ' ਜਾਂ ਤਿਆਗੀ ਲਈ । ਸਾਧਾਰਣ ਮਨੁੱਖ ਲਈ ਪ੍ਰਣ ਇੰਨੇ ਕਠਿਨ ਨਹੀਂ । ਉਨ੍ਹਾਂ ਨੂੰ ਅਨੁਵਰਤਨ ਕਿਹਾ ਜਾਂਦਾ ਹੈ । ਪਰ ਤਿਆਗੀ ਲਈ ਜੋ ਪ੍ਰਣ ਹਨ ਉਨ੍ਹਾਂ ਨੂੰ ਮਹਾਂਵਰਤ ਕਿਹਾ ਜਾਂਦਾ ਹੈ । ਤਿਆਗੀ ਦਾ ਤਿਆਗ ਇੰਨਾ ਪ੍ਰਬਲ ਹੋਵੇ ਕਿ ਉਹ ਆਪਣੇ ਭਿੱਖਿਆ ਪਾਤਰ ਨੂੰ ਵੀ ਆਪਣਾ ਨਾ ਸਮਝੇ । ਇਸ ਧਰਮ ਵਿਚ ਗ੍ਰਹਿਸਥੀ ਜਾਂ ਸਾਧਾਰਣ ਮਨੁੱਖ ਗ੍ਰਹਿਸਥੀ ਰਹਿੰਦਿਆਂ ਹੋਇਆਂ ਮਹਾਂਵਰਤ ਵਿਚੋਂ ਕੋਈ ਵਰਤ ਗ੍ਰਹਿਣ ਕਰਨ ਦਾ ਅਧਿਕਾਰੀ ਹੁੰਦਾ ਹੈ ।

ਇਸ ਮੱਤ ਵਿਚ ਜੀਵਨ ਦਾ ਨਿਸ਼ਾਨਾ ਕਰਮ ਦੇ ਬੰਧਨ ਤੋਂ ਮੁਕਤ ਹੋਣਾ ਹੈ । ਜੈਨ ਧਰਮ ਵਿਚ ਆਵਾਗਵਣ ਉਪਰ ਵਿਸ਼ਵਾਸ ਹੈ । ਇਸ ਦੇ ਨਾਲ ਹੀ ਕਰਮ ਜਿਵੇਂ ਜਿਵੇਂ ਆਤਮਾ ਤੋਂ ਨਿਖੜਦਾ ਜਾਂਦਾ ਹੈ ਤਿਵੇਂ ਤਿਵੇਂ ਹੀ ਉਹ ਮੁਕਤ ਹੁੰਦੀ ਜਾਂਦੀ ਹੈ । ਸੋ ਇਸ ਧਰਮ ਵਿਚ 'ਜੀਵਨ ਮੁਕਤ' ਦਾ ਸਿਧਾਂਤ ਪ੍ਰਬਲ ਹੈ । ਮੁਕਤੀ ਦੋ ਪ੍ਰਕਾਰ ਨਾਲ ਪ੍ਰਾਪਤ ਹੁੰਦੀ ਹੈ । ਇਕ ਤਾਂ ਗਿਆਨ ਅਤੇ ਸੰਜਮ ਰਾਹੀਂ ਕਰਮ ਦਾ ਬੰਧਨ ਕੱਟੇ ਜਾਣਾ । ਇਸ ਨਾਲ ਕਰਮ ਦੇ ਨਵੇਂ ਪ੍ਰਭਾਵਾਂ ਦਾ ਅੰਤ ਹੋਈ ਜਾਂਦਾ ਹੈ । ਇਸ ਤੋਂ ਉਚੇਰੀ ਅਵਸਥਾ ਜਿਸ ਨੂੰ 'ਨਿਰਜਰ' ਕਹਿੰਦੇ ਹਨ, ਉਹ ਭਾਰੀ ਤਪੱਸਿਆ ਨਾਲ ਆਉਂਦੀ ਹੈ । ਇਸ ਨਾਲ ਆਤਮਾ ਅਤੇ ਪ੍ਰਕ੍ਰਿਤੀ ਦਾ ਸੰਬੰਧ ਟੁੱਟ ਜਾਂਦਾ ਹੈ । ਸਭ ਤੋਂ ਉੱਚੀ ਅਵਸਥਾ ਸੰਪੂਰਨ ਗਿਆਨ ਅਤੇ ਅਭੋਗ ਸ਼ਾਂਤੀ ਦੀ ਹੁੰਦੀ ਹੈ ।

ਕਈ ਵਾਰੀ ਇਹ ਸ਼ੰਕਾ ਉਠਾਈ ਜਾਂਦੀ ਹੈ ਕਿ ਜੈਨ ਧਰਮ ਨਾਸਤਿਕਤਾ ਸਿਖਾਂਦਾ ਹੈ; ਪਰ ਇਹ ਭੁਲੇਖਾ ਹੈ । ਜੇ ਨਾਸਤਿਕ ਦਾ ਅਰਥ ਹੈ ਉਹ ਜੋ ਪ੍ਰਲੋਕ ਉਪਰ ਵਿਸ਼ਵਾਸ ਨਹੀਂ ਰਖਦਾ, ਅਤੇ ਮ੍ਰਿਤੂ ਪਿੱਛੋਂ ਆਤਮਾ ਦੀ ਅਣਹੋਂਦ ਮੰਨਦਾ ਹੈ ਤਾਂ ਜੈਨ ਧਰਮ ਨਾਸਤਿਕ ਨਹੀਂ । ਜੈਨ ਧਰਮ ਵੇਦ ਉਪਰ ਆਧਾਰਿਤ ਨਾ ਹੋਣ ਕਰਕੇ ਸਾਧਾਰਣ ਹਿੰਦੂ ਜਾਂ ਬ੍ਰਹਮਣ ਮੱਤ ਦੇ ਅਨੁਕੂਲ ਨਹੀਂ । ਇਸੇ ਹੀ ਕਰਕੇ ਇਸ ਉਪਰ ਨਾਸਤਿਕ ਹੋਣ ਦਾ ਦੂਸ਼ਣ ਲਾਇਆ ਜਾਂਦਾ ਹੈ ।

ਜੈਨ ਧਰਮ ਅਨੁਸਾਰ ਮੁਕਤ ਉਹ ਹੈ ਜੋ ਕ੍ਰੋਧ, ਅਹੰਕਾਰ, ਛਲ, ਲੋਭ ਅਤੇ ਕਾਮ ਨੂੰ ਤਿਆਗੇ । ਉਸ ਦਾ ਮਨ ਸ਼ਾਂਤ ਹੋਵੇ ਅਤੇ ਸੰਸਾਰ ਦੀ ਉਸ ਨੂੰ ਕੋਈ ਲਾਲਸਾ ਨਾ ਹੋਵੇ । ਅਜਿਹਾ ਤਿਆਗੀ ਭਿਖਿਆ ਵਿਚ ਅਜਿਹੀ ਕੋਈ ਵਸਤੂ ਨਾ ਲਵੇ ਜੋ ਅਪਵਿੱਤਰ ਅਤੇ ਗ੍ਰਹਿਣ ਕਰਨ ਦੇ ਅਯੋਗ ਹੋਵੇ । ਉਹ ਕਿਸੇ ਰਾਗ ਰੰਗ ਦੀ ਸਭਾ ਵਿਚ ਨਾ

ਜਾਵੇ। ਕੋਈ ਕੱਚੀ ਵਸਤੂ ਨਾ ਲਵੇ, ਨਾ ਅਜਿਹੀ ਜਿਸ ਵਿਚ ਸ਼ਰਾਬ ਦਾ ਕੋਈ ਅੰਸ਼ ਹੋਵੇ। ਕੋਈ ਬਹੁਮੁਲੀ ਵਸਤੂ ਆਪਣੇ ਪਾਸ ਨਾ ਰਖੇ। ਅਜਿਹੇ ਸਥਾਨ ਉਪਰ ਨਾ ਜਾਵੇ ਜਿਥੇ ਮਨ ਵਿਚ ਵਾਸਨਾ ਉਪਜਣ ਦੀ ਸੰਭਾਵਨਾ ਹੋਵੇ। ਮਨ ਦੀ ਪਵਿੱਤਰਤਾ ਚਾਰ ਸਾਧਨਾ ਨਾਲ ਹੋਣੀ ਚਾਹੀਦੀ ਹੈ–1. ਪ੍ਰੇਮ, 2. ਦੁੱਖੀ ਲੋਕਾਂ ਪ੍ਰਤਿ ਸਹਾਨੁਭੂਤੀ, 3. ਦੂਸਰਿਆਂ ਨੂੰ ਸੁੱਖੀ ਵੇਖ ਕੇ ਪ੍ਰਸੰਨ ਹੋਣਾ, 4. ਪਾਪੀ ਅਤੇ ਨਿਰਦਈ ਪ੍ਰਤਿ ਵੀ ਮਨ ਵਿਚ ਘ੍ਰਿਣਾ ਨਾ ਲਿਆਉਣੀ।

ਸੰਸਾਰ ਵਿਚ ਦੁੱਖ, ਰੋਗ, ਬੁਢੇਪਾ ਅਤੇ ਮਰਨ ਵਿਆਪਕ ਹੈ। ਇਸ ਕਰਕੇ ਇਸ ਵਿਚ ਇਕੋ ਆਸਰਾ ਹੈ ਤੇ ਉਹ ਸੱਤ ਦਾ ਹੈ। ਇਨ੍ਹਾਂ ਸਿੱਖਿਆ-ਸਿੱਧਾਂਤਾਂ ਦੇ ਕਾਰਣ ਜੈਨ ਧਰਮ ਕਰਮ-ਆਧਾਰਿਤ ਧਰਮ ਹੈ। ਇਸ ਧਰਮ ਦਾ ਅਨੁਯਾਈ ਗੁਰੂ ਦਾ ਆਗਿਆਕਾਰੀ ਹੋਣਾ ਚਾਹੀਦਾ ਹੈ। ਗੁਰੂ ਤੋਂ ਆਪਣੇ ਪਾਪ ਨਾ ਲੁਕਾਵੇ, ਨਾ ਹੀ ਆਪਣੀ ਆਤਮਾ ਨੂੰ ਧੋਖਾ ਦੇਵੇ। ਗੁਰੂ ਦਾ ਸਤਿਕਾਰ ਕਰੇ ਅਤੇ ਮਨ ਨੂੰ ਪਾਪ ਵੱਲ ਲੈ ਜਾਣ ਵਾਲੀਆਂ ਵਸਤਾਂ ਤੋਂ ਬਚੇ। ਆਪਣੇ ਮਨ, ਸ਼ਬਦ ਅਤੇ ਸਰੀਰ ਨੂੰ ਸੰਜਮ ਵਿਚ ਰਖੇ। ਅਜਿਹੇ ਕਠਿਨ ਸਾਧਨ ਨਾਲ ਉਹ ਇਸ ਧਰਮ ਵਿਚ ਪਰਿਪੱਕ ਗਿਣਿਆ ਜਾਵੇਗਾ।

# ਭਗਵਾਨ ਬੁੱਧ

(563-483 ਪੂ. ਈ.)

(1)

ਭਗਵਾਨ ਬੁੱਧ, ਜਿਨ੍ਹਾਂ ਦੇ ਨਾਂ ਨਾਲ ਸੰਸਾਰ ਦਾ ਮਹਾਨ ਧਰਮ 'ਬੁੱਧ ਮੱਤ' ਸੰਬੰਧਿਤ ਹੈ, ਭਾਰਤ ਦੇ ਗੌਰਵ ਅਤੇ ਇਸ ਦੇਸ਼ ਵਿਚ ਜਨਮੀਆਂ ਮਹਾਨ ਆਤਮਾਵਾਂ ਵਿਚੋਂ ਹਨ। ਇਨ੍ਹਾਂ ਦਾ ਧਰਮ ਵਿਸ਼ੇਸ਼ ਕਰਕੇ ਅਹਿੰਸਾ ਅਤੇ ਦਇਆ ਦੇ ਗੁਣਾਂ ਨੂੰ ਜੀਵਨ ਵਿਚ ਧਾਰਣ ਦੀ ਪ੍ਰੇਰਣਾ ਕਰਦਾ ਹੈ। ਇਹ ਇਸ ਦਾ ਲੱਛਣ ਸਰਵ ਪ੍ਰਸਿੱਧ ਹੈ। ਮਹਾਤਮਾ ਬੁੱਧ, ਈਸਾ-ਜਨਮ ਤੋਂ ਅਨੁਮਾਨ ਹੈ ਪੰਜ ਸੌ ਤ੍ਰੇਹਠ ਵਰ੍ਹੇ ਪਹਿਲਾਂ ਕਪਿਲਵਸਤੂ ਦੀ ਰਾਜਧਾਨੀ ਲੁੰਬਿਨੀ ਦੇ ਰਾਜ ਪੁੱਤਰ ਸਨ। ਇਸ ਰਾਸ਼ਟਰ ਦਾ ਸਥਾਨ ਨੇਪਾਲ ਅਤੇ ਭਾਰਤ ਦੀ ਉੱਤਰੀ ਸੀਮਾਂ ਦੇ ਨਾਲ ਸੀ। ਜੋ ਰਾਜਕੁਮਾਰ ਪਿਛੋਂ ਜਾ ਕੇ ਬੁੱਧ ਅਰਥਾਤ ਗਿਆਨ ਦਾ ਧਾਰਣੀ ਅਖਵਾਇਆ ਉਸ ਦਾ ਜਨਮ ਤੋਂ ਨਾਉਂ ਸਿੱਧਾਰਥ ਗੌਤਮ ਸੀ। ਉਸ ਸਮੇਂ ਦੇ ਰਾਜਕੁਮਾਰਾਂ ਵਾਂਗ ਇਨ੍ਹਾਂ ਦੀ ਕਥਾ ਦੀਆਂ ਕਈ ਘਟਨਾਵਾਂ ਪ੍ਰਸਿੱਧ ਹਨ, ਅਤੇ ਪਾਠ-ਪੁਸਤਕਾਂ ਅਤੇ ਇਤਿਹਾਸ ਦੁਆਰਾ ਜਨ-ਸਾਧਾਰਣ ਵਿਚਕਾਰ ਪਸਰੀਆਂ ਹੋਈਆਂ ਹਨ। ਕਿਹਾ ਜਾਂਦਾ ਹੈ ਕਿ ਇਨ੍ਹਾਂ ਦੀ ਜਨਮ ਕੁੰਡਲੀ ਬਣਾਉਣ ਵਾਲੇ ਜੋਤਸ਼ੀਆਂ ਨੇ ਇਨ੍ਹਾਂ ਦੇ ਪਿਤਾ ਰਾਜਾ ਸੁਧੋਧਨ ਨੂੰ ਸੂਚਿਤ ਕੀਤਾ ਸੀ ਕਿ ਇਹ ਰਾਜਕੁਮਾਰ ਵੱਡਾ ਹੋ ਕੇ ਮਹਾਂਤਪੱਸਵੀ, ਵੈਰਾਗੀ ਅਤੇ ਤਿਆਗੀ ਬਣੇਗਾ। ਇਸ ਤੋਂ ਰਾਜਾ ਚਿੰਤਾਤੁਰ ਹੋਇਆ ਅਤੇ ਇਸ ਯਤਨ ਵਿਚ ਰਿਹਾ ਕਿ ਇਹ ਹੋਣੀ ਕਿਸੇ ਤਰ੍ਹਾਂ ਟਲ ਜਾਏ, ਕਿਉਂਜੋ ਰਾਜਾ ਆਪਣੇ ਪੁੱਤਰ ਨੂੰ ਰਾਜ ਕਾਜ ਵਿਚ ਸਥਿਤ ਤੱਕਣ ਦਾ ਚਾਹਵਾਨ ਸੀ, ਅਤੇ ਵੈਰਾਗੀ ਅਤੇ ਸੰਸਾਰ ਤਿਆਗੀ ਬਣਾਉਣ ਦਾ ਨਹੀਂ।

ਇਸ ਮਨੋਰਥ ਦੀ ਪੂਰਤੀ ਹਿਤ, ਕਥਾਵਾਂ ਵਿਚ ਆਇਆ ਹੈ, ਕਿ ਰਾਜੇ ਨੇ ਆਪਣੇ ਪੁੱਤਰ ਸਿੱਧਾਰਥ ਲਈ ਇਕ ਸੁੰਦਰ ਭਵਨ ਬਣਵਾ ਕੇ ਉਸ ਵਿਚ ਹਰ ਪ੍ਰਕਾਰ ਦੇ ਰੰਗ ਰਸ ਅਤੇ ਸੁੱਖ ਵਿਲਾਸ ਦੇ ਸਾਧਨ ਇਕੱਤਰ ਕੀਤੇ। ਭਵਨ ਦੇ ਰਖਿਅਕ ਨੂੰ ਹੁਕਮ ਸੀ ਕਿ ਰਾਜਕੁਮਾਰ ਨੂੰ ਕਿਸੇ ਮਨ ਉਪਰ ਸ਼ੋਕ ਲਿਆਉਣ ਵਾਲੀ ਜਾਂ ਦੁੱਖ ਪੀੜਾਂ ਦਾ ਅਨੁਭਵ ਕਰਾਉਣ ਵਾਲੀ ਵਸਤ ਨਾ ਤਕਾਈ ਜਾਵੇ, ਤਾਂ ਜੋ ਉਸ ਦਾ ਮਨ ਰਾਸ ਵਿਲਾਸ ਵਿਚ ਮਗਨ ਰਹੇ, ਅਤੇ ਵੈਰਾਗ ਤਿਆਗ ਵੱਲ ਨਾ ਝੁਕੇ। ਪਰ ਇਹ ਯਤਨ ਨਿਸਫਲ ਰਹੇ, ਕਿਉਂਜੋ ਜੀਵਨ ਦੇ ਅਟੱਲ ਨਿਯਮਾਂ ਦੀ ਉਲੰਘਣਾ ਅਸੰਭਵ ਹੈ। ਕਥਾ ਵਿਚ ਹੈ

ਕਿ ਇਕ ਦਿਨ ਰਾਜਕੁਮਾਰ ਦਾ ਚਿੱਤ ਭਵਨ ਤੋਂ ਬਾਹਰ ਦੀ ਦੁਨੀਆਂ ਤੱਕਣ ਹਿਤ ਬਹੁਤ ਲੋਚਿਆ, ਅਤੇ ਆਪਣੇ ਸਾਰਥੀ ਚੰਨਾ ਨੂੰ ਪ੍ਰੇਰ ਕੇ ਰਾਜਕੁਮਾਰ ਪਿਤਾ ਦੀ ਨਗਰੀ ਦੀ ਯਾਤਰਾ ਨੂੰ ਰਥ ਵਿਚ ਨਿਕਲ ਖਲੋਤਾ। ਅਗੇ ਦੀ ਕਥਾ ਬੜੀ ਰੌਚਕ ਅਤੇ ਗਿਆਨ ਭਰਪੂਰ ਹੈ। ਨਗਰ ਵਿਚ ਜਾ ਕੇ ਰਾਜਕੁਮਾਰ ਦੇ ਮਨ ਦੇ ਨੇਤਰ ਖੁਲ੍ਹ ਗਏ। ਉਸ ਨੇ ਹੁਣ ਤਕ ਸੰਸਾਰ ਦਾ ਦੁੱਖ ਅਤੇ ਪੀੜਾ ਤੱਕੀ ਹੀ ਨਹੀਂ ਸੀ। ਪਹਿਲੀ ਵਾਰ ਉਸ ਨੂੰ ਅਨੁਭਵ ਹੋਇਆ ਕਿ ਭਵਨ ਦੀ ਸੀਮਿਤ ਦੁਨੀਆਂ ਸੰਸਾਰ ਨਹੀਂ। ਸੰਸਾਰ ਵਿਚ ਤਾਂ ਮਿਠਾਸ ਦੇ ਨਾਲ ਬਹੁਤ ਕੁੜੱਤਣ ਹੈ, ਅਤੇ ਛਿੰਨ-ਮਾਤਰ ਸੁੱਖ ਦੇ ਨਾਲ ਅਤਿਅੰਤ ਦੁੱਖ ਹੈ। ਰਾਜਕੁਮਾਰ ਨੇ ਇਕ ਬਿਰਧ ਮਨੁੱਖ ਤਕਿਆ ਜਿਸ ਦਾ ਸਰੀਰ ਹੱਡੀਆਂ ਦਾ ਪਿੰਜਰ ਸੀ ਅਤੇ ਦੇਹੀ ਕੰਬ ਰਹੀ ਸੀ, ਕਮਰ ਦੋਹਰੀ ਹੋਈ ਹੋਈ ਸੀ। ਸਾਰਥੀ ਨੇ ਰਾਜਕੁਮਾਰ ਪ੍ਰਤਿ ਦਸਿਆ ਕਿ ਸਮਾਂ ਪਾ ਕੇ ਮਨੁੱਖ ਅਤੇ ਇਸਤਰੀ ਦੀ ਸੁੰਦਰ ਦੇਹੀ ਅਜਿਹੀ ਹੀ ਹੋ ਜਾਂਦੀ ਹੈ। ਇਹ ਘਟਨਾ ਅਟੱਲ ਅਤੇ ਆਵੱਸ਼ਕ ਹੈ। "ਮੈਂ ਵੀ ਅਜਿਹਾ ਹੋ ਜਾਵਾਂਗਾ ?" ਰਾਜਕੁਮਾਰ ਨੇ ਪੁਛਿਆ। ਸਾਰਥੀ ਨੇ ਕਿਹਾ "ਹਾਂ, ਜੇ ਤੁਸੀਂ ਇੰਨਾ ਚਿਰ ਜੀਵੇ ਜਿੰਨਾ ਇਹ ਜੀਵਿਆ ਹੈ।" ਫੇਰ ਰਾਜਕੁਮਾਰ ਨੇ ਇਕ ਮਿਰਤਕ ਸਰੀਰ ਤਕਿਆ ਜਿਸ ਨੂੰ ਸ਼ਮਸ਼ਾਨ ਵੱਲ ਲੈ ਜਾ ਰਹੇ ਸਨ। ਇਸ ਬਾਰੇ ਵੀ ਪ੍ਰਸ਼ਨ ਕਰਨ ਉਪਰ ਰਾਜਕੁਮਾਰ ਨੂੰ ਇਹੋ ਉੱਤਰ ਮਿਲਿਆ ਕਿ ਮਰਨ ਅਟੱਲ ਹੈ। ਸਰੀਰ ਨੇ ਨਾਸ਼ ਹੋਣਾ ਹੀ ਹੈ, ਭਾਵੇਂ ਮਨੁੱਖ ਕਿੰਨਾ ਚਿਰ ਜੀਵੇ ਅਤੇ ਕਿੰਨੇ ਸੁੱਖ ਵਿਲਾਸ ਭੋਗੇ। ਇਹ ਸਭ ਅਤੇ ਅਜਿਹੇ ਹੋਰ ਦੋਸ਼ ਤੱਕ ਕੇ ਰਾਜਕੁਮਾਰ ਦਾ ਮਨ ਅਤਿਅੰਤ ਦੁਖੀ ਅਤੇ ਚਿੰਤਾਤੁਰ ਹੋਇਆ ਅਤੇ ਸਾਰਥੀ ਨੂੰ ਕਿਹਾ ਭਵਨ ਪਰਤ ਚਲੋ।

ਭਵਨ ਵਿਚ ਆ ਕੇ ਰਾਜਕੁਮਾਰ ਦੇ ਮਨ ਵਿਚ ਇਹ ਚਿੰਤਾ ਮੁੜ ਮੁੜ ਪ੍ਰਬਲ ਹੁੰਦੀ ਗਈ ਕਿ ਮਨੁੱਖੀ ਜੀਵਨ ਅਤੇ ਸੰਸਾਰ ਦੁੱਖ ਨਾਲ ਗ੍ਰਸਤ ਹੈ। ਮਨੁੱਖ ਜਿੰਨੀ ਸੁੱਖ ਦੀ ਭਾਲ ਕਰਦਾ ਹੈ, ਉੱਨਾ ਹੀ ਦੁੱਖ ਦੇ ਨਿਕਟ ਆਉਂਦਾ ਰਹਿੰਦਾ ਹੈ। ਸੋ ਦੁੱਖ ਜੋ ਜੀਵਨ ਦਾ ਆਵਸ਼ੱਕ ਅੰਗ ਹੈ, ਉਸ ਤੋਂ ਕਿਵੇਂ ਮਨੁੱਖ ਮੁਕਤੀ ਪ੍ਰਾਪਤ ਕਰੇ ? ਇਹ ਮਹਾਨ ਪ੍ਰਸ਼ਨ ਅਤੇ ਇਸ ਦੇ ਉੱਤਰ ਦੀ ਭਾਲ–ਇਹ ਰਾਜਕੁਮਾਰ ਦੇ ਜੀਵਨ ਦਾ ਪ੍ਰਥਮ ਉਦੇਸ਼ ਬਣ ਗਿਆ। ਇਸੇ ਖੋਜ ਵਿਚ; ਜਿਵੇਂ ਅੱਗੇ ਚਲ ਕੇ ਵਰਣਨ ਕੀਤਾ ਜਾਵੇਗਾ, ਉਨ੍ਹਾਂ ਦਾ ਜੀਵਨ ਬਤੀਤ ਹੋਇਆ।

ਰਾਜਕੁਮਾਰ ਦੇ ਮਨ ਉਪਰ ਵੈਰਾਗ ਦਾ ਪ੍ਰਭਾਵ ਵਧਦਾ ਤੱਕ ਕੇ ਰਾਜੇ ਨੇ ਸੋਚਿਆ ਕਿ ਉਸ ਨੂੰ ਸੰਸਾਰ ਦੇ ਸੰਬੰਧਾਂ ਵਿਚ ਪਾ ਦੇਣਾ ਚੰਗੀ ਜੁਗਤਿ ਹੋਵੇਗੀ। ਸੋ ਇਕ ਸੁੰਦਰੀ ਰਾਜਕੁਮਾਰੀ ਯਸ਼ੋਧਰਾ ਨਾਲ ਉਸ ਦਾ ਵਿਆਹ ਕਰ ਦਿੱਤਾ ਗਿਆ। ਇਕ ਪੁੱਤਰ ਵੀ ਰਾਜਕੁਮਾਰ ਦੇ ਘਰ ਜਨਮਿਆ ਜਿਸ ਦਾ ਨਾਮ 'ਰਾਹੁਲ' ਰਖਿਆ। ਪਰ ਰਾਜਕੁਮਾਰ ਦੇ ਮਨ ਤੋਂ ਵੈਰਾਗ ਅਤੇ ਸੰਸਾਰ ਵਿਚ ਪਸਰੇ ਦੁੱਖ ਦਾ ਤੀਬਰ ਅਨੁਭਵ ਨਾ ਮਿਟਿਆ

ਬਲਕਿ ਇਹ ਵਧਦਾ ਹੀ ਗਿਆ। ਅੰਤ ਆਪਣੇ ਮਨ ਦੇ ਦੁੱਖ ਅਤੇ ਕਲਪਨਾ ਨੂੰ ਅਸਹਿ ਤਕ ਕੇ ਰਾਜਕੁਮਾਰ ਇਕ ਦਿਨ ਅੱਧੀ ਰਾਤੀਂ ਚੁਪ ਚੁਪੀਤਾ ਰਾਜ ਮਹੱਲ ਤੋਂ ਗਿਆਨ ਅਤੇ ਜੀਵਨ ਦੇ ਸੱਚੇ ਸੁੱਖ ਦੀ ਭਾਲ ਲਈ ਨਿਕਲ ਖੜਾ ਹੋਇਆ। ਕਿਸੇ ਨੂੰ ਨਾ ਦਸਿਆ। ਪਤਨੀ ਅਤੇ ਪੁੱਤਰ ਨੂੰ ਮੋਹ ਵੱਸ ਹੋਕੇ ਇਕ ਵਾਰੀ ਚੰਨ ਦੀ ਚਾਨਣੀ ਵਿਚ ਸੁੱਤਿਆ ਨੂੰ ਤੱਕਿਆ, ਪਰ ਫੇਰ ਮਨ ਨੂੰ ਮਾਰ ਕੇ ਸਦਾ ਲਈ ਉਨ੍ਹਾਂ ਤੋਂ ਵਿਛੜ ਕੇ ਨਿਕਲ ਗਿਆ। ਇਕ ਸੇਵਕ ਨਾਲ ਸੀ। ਕੁਝ ਦੂਰ ਜਾ ਕੇ ਘੋੜਾ ਉਸ ਦੇ ਹਵਾਲੇ ਕਰਕੇ ਉਸ ਨੂੰ ਵਿਦਾ ਕਰ ਦਿੱਤਾ।

(2)

ਰਾਜਕੁਮਾਰ ਵਣਾਂ ਵਿਚ ਲੋਪ ਹੋ ਗਿਆ, ਅਤੇ ਤਪੱਸਿਆ ਅਤੇ ਧਿਆਨ ਦੇ ਕਠਿਨ ਮਾਰਗ ਉਪਰ ਪੈ ਗਿਆ। ਸੋਚ ਸਮਾਧੀ ਅਤੇ ਮਨ ਨਾਲ ਜੂਝਣ ਪਿਛੋਂ ਸਹਿਜੇ ਉਸ ਨੂੰ ਗਿਆਨ ਦੀ ਪ੍ਰਾਪਤੀ ਹੋਣ ਲਗੀ ਜਿਸ ਦੀ ਉਸ ਨੂੰ ਭਾਲ ਸੀ–ਕਿ ਜੀਵਨ ਵਿਚ ਮਨੁੱਖ ਦੁੱਖ ਤੋਂ ਕਿਵੇਂ ਮੁਕਤ ਹੋਵੇ। ਕਿਹਾ ਜਾਂਦਾ ਹੈ ਕਿ ਇੰਜ ਬਾਰਾਂ ਵਰ੍ਹੇ ਰਾਜਕੁਮਾਰ ਸਿੱਧਾਰਥ ਨੇ ਤਪ ਕੀਤਾ। ਉਨ੍ਹਾਂ ਦੇ ਤਪ ਦਾ ਸਥਾਨ ਬਿਹਾਰ ਦੇ ਵਣ ਅਤੇ ਜੂਹਾਂ ਸਨ। ਅੰਤ ਈਸਾ ਜਨਮ ਤੋਂ 545 ਵਰ੍ਹੇ ਪੂਰਵ ਜੇਠ ਪੂਰਨਿਮਾ ਨੂੰ ਗਯਾ ਦੇ ਸਥਾਨ ਉਪਰ ਉਨ੍ਹਾਂ ਨੂੰ ਗਿਆਨ ਦਾ ਪ੍ਰਕਾਸ਼ ਹੋਇਆ, ਜਿਸ ਬਿਰਛ ਥਲੇ ਇਹ ਪ੍ਰਕਾਸ਼ ਹੋਇਆ ਉਸ ਦੇ ਸਥਾਨ ਉਪਰ ਉਸ ਤੋਂ ਉਪਜੈ ਬਿਰਛ ਹੁਣ ਵੀ ਕਾਇਮ ਹਨ। ਇਸ ਬਿਰਛ ਦਾ ਨਾਮ ਬੋਧੀ ਬਿਰਛ ਹੈ। ਇਸ ਮਹਾਨ ਗਿਆਨ ਪ੍ਰਾਪਤੀ ਪਿਛੋਂ ਸਿੱਧਾਰਥ ਗੌਤਮ ਦਾ ਨਾਉਂ, ਉਨ੍ਹਾਂ ਦੀ ਉਪਾਧੀ 'ਬੁੱਧ' ਪ੍ਰਚਲਿਤ ਹੋ ਗਈ। 'ਬੁੱਧ' ਦਾ ਅਰਥ ਹੈ ਉਹ ਜਿਸ ਨੂੰ ਸੱਚੀ ਬੁੱਧੀ, ਸੱਚਾ ਗਿਆਨ ਮਾਰਗ ਪ੍ਰਾਪਤ ਹੋ ਗਿਆ ਹੋਵੇ।

ਇਸ ਬੁੱਧੀ ਪ੍ਰਕਾਸ਼ ਪਿਛੋਂ ਭਗਵਾਨ ਬੁੱਧ ਨੇ ਸੰਸਾਰ ਦਾ ਰਟਨ ਕਰਕੇ ਜੋ ਗਿਆਨ ਉਨ੍ਹਾਂ ਨੂੰ ਪ੍ਰਾਪਤ ਸੀ ਉਸ ਦਾ ਪ੍ਰਚਾਰ ਆਰੰਭਿਆ, ਤਾਂ ਜੋ ਸਰਵ ਮਾਨਵ-ਮਾਤਰ ਦੀ ਕਲਿਆਣ ਹੋ ਸਕੇ। ਇਸ ਗਿਆਨ ਦਾ ਸਭ ਤੋਂ ਪਹਿਲਾ ਪ੍ਰਚਾਰ ਉਨ੍ਹਾਂ ਨੇ ਬਨਾਰਸ ਦੇ ਕੇਂਦਰੀ ਧਾਰਮਿਕ ਸਥਾਨ ਉਪਰ ਕੀਤਾ ਜਿਸ ਨੂੰ ਸਾਰਨਾਥ ਆਖਦੇ ਹਨ। ਬੁੱਧ ਜੀ ਦੇ ਪ੍ਰਚਾਰ ਦੇ ਕੁਝ ਬੁਨਿਆਦੀ ਅਸੂਲ ਸਨ। ਇਕ ਤਾਂ ਇਹ ਕਿ ਉਨ੍ਹਾਂ ਨੇ ਆਪਣਾ ਪ੍ਰਚਾਰ ਸੰਸਕ੍ਰਿਤ ਦੀ ਥਾਂ ਪ੍ਰਚਲਿਤ ਭਾਸ਼ਾ ਪ੍ਰਾਕ੍ਰਿਤ ਵਿਚ ਕੀਤਾ–ਪਾਲੀ ਪ੍ਰਾਕ੍ਰਿਤ ਵਿਚ। ਇਹ ਭਾਸ਼ਾ ਜਨ-ਸਾਧਾਰਣ ਦੀ ਵਧੇਰੇ ਸਮਝ ਗੋਚਰੀ ਸੀ–ਸੋ ਇਸ ਦਾ ਲਾਭ ਲੱਖਾਂ ਮਨੁੱਖਾਂ ਨੂੰ ਪੁਜਣ ਯੋਗ ਸੀ, ਅਤੇ ਸੰਸਕ੍ਰਿਤ ਕੇਵਲ ਪੰਡਿਤਾਂ ਦੀ ਸਮਝ ਵਿਚ ਹੀ ਆ ਸਕਦੀ ਸੀ। ਦੂਜੇ ਉਨ੍ਹਾਂ ਨੇ ਆਪਣੇ ਮੱਤ ਵਿਚ ਉਪਦੇਸ਼ ਅਤੇ ਪ੍ਰਚਾਰ ਦੇ ਅਧਿਕਾਰੀ ਸਭ ਜਾਤੀਆਂ ਦੇ ਲੋਕ ਮਿਥੇ–ਕੇਵਲ ਬ੍ਰਾਹਮਣ ਜਾਂ ਹੋਰ ਉੱਚੀਆਂ ਜਾਤੀਆਂ ਹੀ ਨਹੀਂ। ਇਸੇ ਕਰਕੇ ਇਹ ਮੱਤ ਬਹੁਤ ਛੇਤੀ ਜਨਪ੍ਰਿਯ ਹੋਇਆ ਅਤੇ ਕੁਝ ਹੀ ਸਮੇਂ ਪਿਛੋਂ ਸਮੁੱਚੇ ਭਾਰਤ

ਵਿਚ ਅਤੇ ਭਾਰਤ ਤੋਂ ਬਾਹਰ ਲੰਕਾ, ਬਰਮਾ, ਪੂਰਬੀ ਦੀਪਾਂ, ਤਿੱਬਤ, ਗਾਂਧਾਰ ਅਤੇ ਹੋਰ ਦੇਸ਼ਾਂ ਵਿਚ ਪਸਰਿਆ। ਬੁੱਧ ਦੇ ਪ੍ਰਚਾਰਕ ਭਿੱਖੂ ਕਹਾਉਂਦੇ ਸਨ। ਇਹ ਨਿਰੋਲ ਤਿਆਗ ਦਾ ਸਰਲ ਜੀਵਨ ਬਤੀਤ ਕਰਕੇ ਧਰਮ ਦਾ ਪ੍ਰਚਾਰ ਕਰਦੇ ਸਨ ਅਤੇ ਮਨੁੱਖਾਂ ਨੂੰ ਚੰਗੇ ਮਾਰਗ ਦਾ ਉਪਦੇਸ਼ ਦਿੰਦੇ ਸਨ। ਬੁੱਧ ਨੇ ਪੁਰਾਤਨ ਪ੍ਰਚਲਿਤ ਯੱਗ ਅਤੇ ਬਲੀ ਦੀਆਂ ਰੀਤੀਆਂ ਦਾ ਖੰਡਨ ਕਰਕੇ ਤਪ, ਸਾਧਨਾ, ਨੈਤਿਕ ਜੀਵਨ ਤੇ ਤਿਆਗ–ਇਨ੍ਹਾਂ ਨੂੰ ਉੱਤਮ ਕਰਮ ਦਰਸਾਇਆ। ਅਹਿੰਸਾ ਅਤੇ ਦਇਆ ਨੂੰ ਸਭ ਤੋਂ ਸ਼ਿਰੋਮਣੀ ਗੁਣ ਮੰਨਿਆ।

ਬੁੱਧ ਦੇ ਹੋਰ ਨਿਯਮ ਅਤੇ ਸਿੱਖਿਆ ਦੇ ਅੰਗ ਉਹ ਸਨ ਜਿਨ੍ਹਾਂ ਦਾ ਪ੍ਰਚਾਰ ਉਨ੍ਹਾਂ ਬਨਾਰਸ ਵਿਚ ਦਿੱਤੇ ਉਪਦੇਸ਼ ਵਿਚ ਕੀਤਾ। ਭਾਰਤ ਵਿਚ ਬੁੱਧ ਦੇ ਦਸੇ ਮਾਰਗ ਦਾ ਪਿਛਲੇਰੇ ਧਾਰਮਿਕ ਵਿਚਾਰਾਂ ਉਪਰ ਬਹੁਤ ਪ੍ਰਭਾਵ ਪਿਆ ਹੈ, ਇਸ ਲਈ ਜੋ ਆਦਿ ਵਿਚ ਬੁੱਧ ਦੇ ਦਸੇ ਉਪਦੇਸ਼ ਸਨ, ਉਨ੍ਹਾਂ ਨੂੰ ਸਮਝ ਲੈਣਾ ਸਾਧਾਰਣ ਭਾਰਤੀ ਮਨੁੱਖ ਲਈ ਕਠਿਨ ਨਹੀਂ। ਬੁੱਧ ਨੇ ਚਾਰ ਉੱਚੇ ਜਾਂ ਆਰੀਯ ਸਤਿ ਵਰਣਨ ਕੀਤੇ। ਇਹ ਜੀਵਨ ਦੀ ਡੂੰਘਾਣ ਤੀਕ ਪੁਜ ਕੇ ਪ੍ਰਭਾਵ ਪਾਉਂਦੇ ਹਨ। ਇਹ ਚਾਰੇ ਸਤਿ ਇੰਜ ਹਨ :

(1) ਜੀਵਨ ਦੁੱਖ ਹੀ ਦੁੱਖ ਹੈ।
(2) ਦੁੱਖ ਦਾ ਕਾਰਣ ਮਨੁੱਖ ਦੀ ਤ੍ਰਿਸ਼ਨਾ, ਲਾਲਸਾ, ਸੁਆਰਥ ਦੀ ਤਾਂਘ ਹੈ।
(3) ਇਹ ਲਾਲਸਾ, ਤ੍ਰਿਸ਼ਨਾ ਮਿਟਾਉਣ ਯੋਗ ਹੈ, ਅਤੇ ਇਸ ਨੂੰ ਮਿਟਾਉਣਾ ਸੰਭਵ ਹੈ, ਤਾਂ ਜੋ ਦੁੱਖ ਦਾ ਨਾਸ਼ ਹੋ ਕੇ ਸੁੱਖ ਦੀ ਪ੍ਰਾਪਤੀ ਹੋਵੇ।
(4) ਤਾਂਘ ਨੂੰ ਮਿਟਾਉਣ ਹਿਤ ਇਕ ਅਸ਼ਟਾਂਗ ਮਾਰਗ ਹੈ ਜਿਸ ਉਪਰ ਮਨੁੱਖ ਨੂੰ ਤੁਰਨਾ ਲੋੜੀਂਦਾ ਹੈ। ਇਸ ਮਾਰਗ ਦੇ ਇਹ ਅਠ ਅੰਗ ਹਨ :

(1) ਸੱਚਾ ਗਿਆਨ (2) ਸੁਚਾ ਉਦੇਸ਼ (3) ਸਤਿ ਭਾਖਾ, ਜਾਂ ਸੱਚ ਬੋਲਣਾ (4) ਸੱਚਾ ਕਾਰਜ ਜਾਂ ਅਮਲ (5) ਸੁੱਚੀ ਕਿਰਤ (6) ਸੁੱਚਾ ਉੱਦਮ (7) ਸੱਚ ਲਈ ਤਤਪਰ ਰਹਿਣਾ (8) ਸੱਚਾ ਧਿਆਨ।

ਬੁੱਧ ਦੇ ਉਪਦੇਸ਼ ਦਾ ਸਾਰ ਇਹ ਸੀ ਕਿ ਜਿਵੇਂ ਜਿਵੇਂ ਸਾਡੀ ਵਧੀ ਹੋਈ ਲਾਲਸਾ ਜਾਂ ਤਾਘ ਨਿਸਫਲ ਹੁੰਦੀ ਜਾਂਦੀ ਹੈ, ਤਿਵੇਂ ਤਿਵੇਂ ਸਾਨੂੰ ਉਸ ਨਿਸਫਲਤਾ ਨਾਲ ਦੁੱਖ ਦਾ ਅਨੁਭਵ ਹੁੰਦਾ ਹੈ। ਬੁਢੇਪਾ, ਰੋਗ, ਮੌਤ ਅਤੇ ਸੰਬੰਧੀਆਂ, ਮਿਤਰਾਂ ਦੇ ਦੁੱਖ ਦਾ ਅਨੁਭਵ–ਇਹ ਸਾਰੇ ਹੀ ਜੀਵਨ ਦੇ ਅਜਿਹੇ ਦੁੱਖ ਹਨ ਜਿਨ੍ਹਾਂ ਤੋਂ ਕੋਈ ਜੀਵ ਬਚ ਨਹੀਂ ਸਕਦਾ। ਇਨ੍ਹਾਂ ਦਾ ਕਾਰਣ ਅਤੇ ਮੁੱਢ ਮਨੁੱਖ ਦੀ ਲਾਲਸਾ, ਹਉਮੈਂ ਹੈ। ਇਸ ਨੂੰ ਵਸ ਵਿਚ ਕਰਨਾ, ਇਸ ਨੂੰ ਮਿਟਾਉਣਾ–ਇਸੇ ਨਾਲ ਹੀ ਮਨੁੱਖ ਦੁੱਖ ਨੂੰ ਸੁੱਖ ਵਿਚ ਬਦਲਣ ਦੇ ਸਮਰੱਥ ਹੋ ਸਕਦਾ ਹੈ। ਦੂਜੇ ਸ਼ਬਦਾਂ ਵਿਚ ਤਿਆਗ ਹੀ ਉਹ ਇਕ ਮਾਰਗ ਹੈ ਜਿਸ ਰਾਹੀਂ ਦੁੱਖ ਤੋਂ ਮੁਕਤ ਹੋ ਕੇ ਸ਼ਾਂਤੀ ਤੇ ਸੁੱਖ ਪ੍ਰਾਪਤ ਕਰ ਸਕੀਦਾ ਹੈ। ਇਹ ਸਿੱਖਿਆ ਭਾਰਤੀ ਲੋਕਾਂ ਲਈ ਹੁਣ ਇੰਨੀ ਸਰਲ ਹੈ ਕਿ ਇਸ ਦੀ ਲੰਮੇਰੀ ਵਿਆਖਿਆ ਤੋਂ ਬਿਨਾਂ

ਵੀ ਲੋਕੀ ਇਸ ਨੂੰ ਅਨੁਭਵ ਕਰ ਸਕਦੇ ਹਨ। ਕੋਈ ਧਾਰਮਿਕ ਉਪਦੇਸ਼ ਅਜਿਹਾ ਨਹੀਂ ਦਿੱਤਾ ਜਾਂਦਾ ਜਿਸ ਵਿਚ ਇਸ ਸਿੱਖਿਆ ਦੀ ਕੁਝ ਵਿਆਖਿਆ ਨਾ ਕੀਤੀ ਹੋਈ ਹੋਵੇ। ਇਸ ਸਾਰੀ ਸਿੱਖਿਆ ਦਾ ਸੋਮਾ ਬੁੱਧ ਦਾ ਉਪਦੇਸ਼ ਹੈ। ਇਸ ਉਪਦੇਸ਼ ਦਾ ਨਾਮ 'ਧਰਮ ਚੱਕਰ' ਕਰਕੇ ਪ੍ਰਸਿੱਧ ਹੋਇਆ। ਥੋੜ੍ਹੇ ਹੀ ਸਮੇਂ ਵਿਚ ਅਨੇਕਾਂ ਲੋਕ ਬੁੱਧ ਦੇ ਉਪਦੇਸ਼ ਸੁਣ ਕੇ ਬੁੱਧ ਦੀ ਸ਼ਰਨ ਆਏ ਅਤੇ ਕਿੰਨੇ ਹੀ ਭਿਖੂ ਬਣ ਕੇ ਉਪਦੇਸ਼ਕ ਬਣ ਗਏ ਅਤੇ ਦੇਸ਼ਾਂ ਦੇਸ਼ਾਂਤਰਾਂ ਵਿਚ ਬੁੱਧ ਮਾਰਗ ਦਾ ਉਪਦੇਸ਼ ਲੈ ਗਏ।

ਬੁੱਧ ਨੇ ਹੋਰ ਸਿੱਖਿਆ ਇਹ ਦਿੱਤੀ ਹੈ ਕਿ ਧਾਰਮਿਕ ਜੀਵਨ ਦਾ ਸਭ ਤੋਂ ਮਹੱਤਵਪੂਰਣ ਅੰਗ ਸੁੱਚਾ ਜੀਵਨ ਬਿਤਾਉਣਾ ਹੈ। ਤਰਕ ਅਤੇ ਵਿਗਿਆਨ ਦੀ ਚਰਚਾ ਚੰਗੀ ਗੱਲ ਹੈ, ਪਰ ਸੁੱਚੇ ਜੀਵਨ ਦਾ ਸਥਾਨ ਇਨ੍ਹਾਂ ਤੋਂ ਪ੍ਰਥਮ ਹੈ। ਇਕ ਉਦਾਹਰਣ ਦਿੰਦੇ ਹੋਏ ਬੁੱਧ ਨੇ ਦਸਿਆਂ ਕਿ ਜੇ ਕੋਈ ਮੇਰੇ ਤੋਂ ਇਹ ਪ੍ਰਸ਼ਨ ਪੁਛੇ ਕਿ ਸੰਸਾਰ ਹੋ ਸਕਦਾ ਹੈ ਅਨਾਦੀ ਅਤੇ ਅਨੰਤ ਹੈ ਜਾਂ ਨਹੀਂ, ਮੈਂ ਉਸ ਨੂੰ ਇਹ ਉੱਤਰ ਦੇਵਾਂਗਾ ਕਿ ਸੰਸਾਰ ਹੋ ਸਕਦਾ ਹੈ ਅਨਾਦੀ ਅਤੇ ਅਨੰਤ ਹੋਵੇ ਜਾਂ ਨਾ ਹੋਵੇ, ਪਰ ਸੁੱਚੇ ਜੀਵਨ ਦੀ ਪ੍ਰਥਮਤਾ ਬਾਰੇ ਤਾਂ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ। ਜੇ ਉਹ ਫੇਰ ਵੀ ਆਖੇ ਕਿ ਮੈਂ ਆਪਣੇ ਪ੍ਰਸ਼ਨ ਦਾ ਉੱਤਰ ਪਾਉਣ ਤੋਂ ਬਿਨਾਂ ਸੁੱਚੇ ਜੀਵਨ ਦੀ ਘਾਲਣਾ ਵਿਚ ਨਹੀਂ ਜੁਟ ਸਕਦਾ, ਤਾਂ ਉਸ ਦੀ ਦਸ਼ਾ ਉਸ ਮਨੁੱਖ ਵਾਂਗ ਹੈ ਜਿਸ ਨੂੰ ਤੀਰ ਲਗਾ ਹੋਇਆ ਹੋਵੇ, ਪਰ ਉਹ ਇਹ ਆਖੇ ਕਿ ਮੇਰੇ ਘਾਓ ਵਿਚੋਂ ਤੀਰ ਕੱਢਣ ਤੋਂ ਪਹਿਲਾਂ ਮੈਨੂੰ ਅਵੱਸ਼ ਇਹ ਦਸੋ ਕਿ ਤੀਰ ਮਾਰਨ ਵਾਲਾ ਮਨੁੱਖ ਕਿਹੋ ਜਿਹੇ ਰੰਗ ਦਾ ਸੀ–ਕਾਲਾ, ਪੱਕੇ ਰੰਗ ਦਾ, ਜਾਂ ਗੋਰਾ। ਭਾਈ, ਅਜਿਹਾ ਮਨੁੱਖ ਤਾਂ ਅਵੱਸ਼ ਤੀਰ ਦੇ ਘਾਓ ਨਾਲ ਮਰੇਗਾ, ਕਿਉਂ ਜੋ ਤੀਰ ਕੱਢਣਾ ਆਵੱਸ਼ਕ ਹੈ, ਤੀਰ ਮਾਰਨ ਵਾਲੇ ਦਾ ਹੁਲੀਆ ਜਾਨਣਾ ਨਹੀਂ। ਸੋ ਜੋ ਕੋਈ ਵਿਗਿਆਨ ਦਿਆਂ ਸਿੱਧਾਂਤਾਂ ਦੇ ਚੱਕਰ ਵਿਚ ਪਿਆ ਰਹੇਗਾ, ਉਹ ਧਾਰਮਿਕ ਜੀਵਨ ਤੋਂ ਪਰ੍ਹੇ ਰਹੇਗਾ, ਅਤੇ ਉਸ ਨੂੰ ਮੁਕਤੀ, ਨਿਰਵਾਣ, ਪ੍ਰਾਪਤ ਨਹੀਂ ਹੋਵੇਗਾ। ਸੋ ਬੁੱਧ ਨੇ ਨਿਰੋਲ ਸਿੱਧਾਂਤਿਕ ਚਰਚਾ ਨੂੰ ਇਕ ਲਾਂਭੇ ਸੁੱਟ ਕੇ ਜੀਵਨ ਦੀ ਸੁੱਚਤਾ ਨੂੰ ਮੁਖੀ ਦਸ ਕੇ ਮਾਨਵ-ਮਾਤਰ ਦਾ ਕਲਿਆਣ ਕੀਤਾ।

ਇਕ ਹੋਰ ਉੱਚਾ ਉਪਦੇਸ਼ ਬੁੱਧ ਦਾ ਖਿਮਾਂ ਦਇਆ ਦੀ ਭਾਵਨਾ ਉਪਜਾਉਣਾ ਸੀ। ਉਨ੍ਹਾਂ ਨੇ ਆਪਣੇ ਚੇਲਿਆਂ ਨੂੰ ਇਕ ਕਥਾ ਦਸੀ ਕਿ ਇਕ ਰਾਜੇ ਨੇ ਦੂਜੇ ਦਾ ਰਾਜ ਖੋਹ ਲਿਆ ਤੇ ਉਹ ਦੇਸ਼ ਤੋਂ ਨਿਕਲੇ ਹੋਏ ਰਾਜੇ ਦਾ ਪਿਛਾ ਕਰਕੇ ਉਸ ਨੂੰ ਤਸੀਹੇ ਦੇ ਕੇ ਆਇਆ। ਉਸ ਹਾਰੇ ਹੋਏ ਰਾਜੇ ਦਾ ਪੁੱਤਰ ਵੱਡਾ ਹੋਇਆ ਤਾਂ ਇਹ ਵਿਜਈ ਰਾਜਾ ਉਸ ਦੇ ਕਾਬੂ ਵਿਚ ਆ ਗਿਆ। ਜਦ ਰਾਜਕੁਮਾਰ ਤੋਂ ਇਸ ਨੇ ਖਿਮਾ ਮੰਗੀ, ਤਾਂ ਰਾਜਕੁਮਾਰ ਨੇ ਉਸ ਨੂੰ ਇਹ ਜਾਣਦਿਆਂ ਹੋਇਆ ਵੀ ਖਿਮਾ ਕਰ ਦਿੱਤਾ ਕਿ ਉਸ ਨੇ ਕਿੰਨਾ ਅਤਿਆਚਾਰ ਕੀਤਾ ਸੀ। ਰਾਜਕੁਮਾਰ ਨੇ ਉਸ ਨੂੰ ਆਖਿਆ 'ਮੈਂ ਤੈਨੂੰ ਖਿਮਾਂ

ਕਰਦਾ ਹਾਂ। ਮੇਰੇ ਪਿਤਾ ਦਾ ਕਥਨ ਸੀ-ਵਿਰੋਧ ਵਿਰੋਧ ਨਾਲ ਨਹੀਂ ਮਿਟਦਾ ਬਲਕਿ ਖਿਮਾਂ ਨਾਲ ਮਿਟਦਾ ਹੈ। ਜੇ ਮੈਂ ਤੈਨੂੰ ਹੁਣ ਮਾਰ ਦਿਆਂ ਤਾਂ ਤੇਰੇ ਪੱਖੀ ਮੈਨੂੰ ਲੱਭ ਕੇ ਮਾਰ ਦੇਣਗੇ। ਇੰਜ ਇਹ ਬਦਲੇ ਦਾ ਸਿਲਸਿਲਾ ਅਨੰਤ ਬੱਝਾ ਰਹੇਗਾ। ਪਰ ਹੁਣ ਤੈਨੂੰ ਖਿਮਾਂ ਕਰਕੇ ਮੈਂ ਸਦਾ ਲਈ ਇਸ ਭੈੜੇ ਸਿਲਸਿਲੇ ਨੂੰ ਬੰਦ ਕਰਨ ਲਗਾ ਹਾਂ। ਇਸ ਪਿਛੋਂ ਉਨ੍ਹਾਂ ਵਿਚਕਾਰ ਵਿਰੋਧ ਮਿਟ ਗਿਆ, ਅਤੇ ਖਿਮਾਂ ਪਾਏ ਹੋਏ ਰਾਜੇ ਨੇ ਰਾਜਕੁਮਾਰ ਨਾਲ ਆਪਣੀ ਪੁੱਤਰੀ ਵਿਆਹ ਦਿੱਤੀ। ਸੋ ਮਨੁੱਖੀ ਜੀਵਨ ਵਿਚ ਅਜਿਹੀ ਨੀਤੀ ਧਾਰਣ ਕਰਨੀ ਚਾਹੀਦੀ ਹੈ।

ਇਕ ਹੋਰ ਕਥਾ ਰਾਹੀਂ ਭਗਵਾਨ ਬੁੱਧ ਨੇ ਇਹ ਉਪਦੇਸ਼ ਦਿੱਤਾ ਕਿ ਮਰਨਾ ਅਵੱਸ਼ ਹੈ। ਮਨੁੱਖ ਨੂੰ ਇਹ ਜਾਣਦਿਆਂ ਹੋਇਆਂ ਵੀ ਕਿ ਮਰਨ ਤੋਂ ਛੁਟਕਾਰਾ ਨਹੀਂ, ਜੀਵਨ ਨੂੰ ਅਜਿਹੇ ਮਾਰਗ ਉਪਰ ਚਲਾਣਾ ਲੋੜੀਂਦਾ ਹੈ ਕਿ ਉਸ ਨੂੰ ਗੁਣ ਅਤੇ ਉਪਕਾਰ ਦਾ ਸੋਮਾ ਬਣਾ ਸਕੇ। ਇਕ ਇਸਤਰੀ ਗੌਤਮੀ ਦਾ ਬਾਲ ਮਰ ਗਿਆ। ਉਸ ਨੂੰ ਸਬਰ ਨਾ ਆਵੇ। ਸੋ ਉਹ ਕਿਸੇ ਅਜਿਹੇ ਸਿਆਣੇ ਦੀ ਭਾਲ ਵਿਚ ਤੁਰੀ ਜੋ ਉਸ ਦੇ ਮੋਏ ਬਾਲ ਨੂੰ ਜਿਵਾਲ ਦੇਵੇ। ਇਕ ਚੰਗੇ ਪੁਰਸ਼ ਨੇ ਉਸ ਉਪਰ ਦਇਆ ਵੀ ਕੀਤੀ ਪਰ ਉਸ ਨੂੰ ਇਸ ਭਰਮ ਤੋਂ ਕਢਣ ਦੇ ਯਤਨ ਵਿਚ ਉਸ ਨੂੰ ਆਖਿਆ, ਮੈਂ ਮੰਤਰ ਨਾਲ ਤੇਰੇ ਬਾਲ ਨੂੰ ਜਿਵਾ ਦਿਆਂਗਾ। ਇਕ ਮੁੱਠੀ ਰਾਈ ਦੀ ਲਿਆ ਅਜਿਹੇ ਘਰ ਵਿਚੋਂ ਜਿਥੇ ਕੋਈ ਮੋਇਆ ਨਾ ਹੋਵੇ। ਸਰਲ ਚਿਤ ਇਸਤਰੀ ਅਜਿਹੇ ਘਰ ਦੀ ਭਾਲ ਵਿਚ ਤੁਰ ਨਿਕਲੀ, ਪਰ ਕਿਥੇ ਹੋਣਾ ਸੀ ਕੋਈ ਘਰ ਜਿਥੇ ਕੋਈ ਨਾ ਮੋਇਆ ਹੋਵੇ ? ਅੰਤ ਉਸ ਦਇਆਵਾਨ ਸਿਆਣੇ ਨੇ ਉਸ ਨੂੰ ਸਮਝਾਇਆ : ਪੁੱਤਰੀ ! ਤੱਕ ਮਰਨ ਤਾਂ ਅਵੱਸ਼ ਹੈ, ਸੋ ਲਿਆ ਤੇਰੇ ਬਾਲ ਨੂੰ ਅਗਨੀ ਦੇ ਸਪੁਰਦ ਕਰਾਂ, ਤੇ ਜਾਣ ਲੈ ਕਿ ਹਰ ਸ਼ੈ ਨਾਸ਼ਮਾਨ ਹੈ। ਮਰਨ ਤੋਂ ਬਚਣਾਂ ਜੀਵਨ ਦਾ ਮਨੋਰਥ ਨਹੀਂ, ਬਲਕਿ ਮੁਕਤੀ ਪ੍ਰਾਪਤ ਕਰਨਾ ਇਸੇ ਦਾ ਮਨੋਰਥ ਹੈ।

ਮਹਾਤਮਾ ਬੁੱਧ ਨੇ ਧਾਰਮਿਕ ਜੀਵਨ ਬਿਤਾਉਣ ਲਈ 'ਸੰਘ' ਜਾਂ ਸੰਗਤ ਨੂੰ ਆਵੱਸ਼ਕ ਦਸਿਆ ਤਾਂ ਜੋ ਲੋਕੀ ਇਕੱਲੇ ਇਕੱਲੇ ਵਿਅਕਤੀਗਤ ਢੰਗ ਨਾਲ ਪੂਜਾ ਪ੍ਰਾਰਥਨਾ ਅਤੇ ਧਾਰਮਿਕ ਸਾਧਨਾ ਨਾ ਕਰਨ ਬਲਕਿ ਇਕੱਠੇ ਇਕ ਦੂਜੇ ਲਈ ਮਨ ਵਿਚ ਅਨੁਭਵ ਧਾਰਣ ਅਤੇ ਸਭ ਦੇ ਮਨ ਅਤੇ ਹਿਰਦੇ ਇਕੋ ਭਾਵ ਵਿਚ ਪਹੁੰਚੇ ਰਹਿਣ। ਇਸੇ ਤਰ੍ਹਾਂ ਕਲਿਆਣ ਅਤੇ ਸੁਧਾਰ ਦੇ ਸਭ ਕਾਰਜ ਸਾਂਝੇ ਢੰਗ ਨਾਲ ਹੋਣੇ ਉਚਿਤ ਗਿਣੇ ਗਏ। ਇਹ ਸੰਗਤ ਦੀ ਕਰਾਮਾਤ ਵੀ ਬੁੱਧ ਧਰਮ ਦੀ ਭਾਰਤ ਨੂੰ ਭਾਰੀ ਦੇਣ ਸੀ। ਭਾਰਤ ਦੀ ਧਾਰਮਿਕ ਪਰੰਪਰਾ ਵਿਚ ਪਿਛੋਂ ਜਾ ਕੇ ਭਗਵਾਨ ਬੁੱਧ ਨੂੰ ਵਿਸ਼ਨੂੰ ਦੇ ਅਵਤਾਰਾਂ ਵਿਚੋਂ ਮੰਨਿਆ ਗਿਆ, ਜਿਵੇਂ ਰਾਮ, ਕ੍ਰਿਸ਼ਨ ਆਦਿ ਅਵਤਾਰ ਮੰਨੇ ਗਏ ਹਨ। ਇਹ ਉਨ੍ਹਾਂ ਦੇ ਮਹੱਤਵ ਦਾ ਚਿੰਨ੍ਹ ਹੈ।

ਬੁੱਧ ਨੇ ਨਿਰਵਾਣ ਅਤੇ ਮੁਕਤੀ ਦੀ ਕਲਪਨਾ ਬੜੀ ਉੱਚੀ ਦੱਸੀ। ਉਹ ਇਹ ਕਿ ਲਾਲਸਾ, ਨੀਵੇਂ ਭਾਵਾਂ ਤੋਂ ਮੁਕਤੀ ਹੀ ਸੱਚੀ ਮੁਕਤੀ ਹੈ। ਇਸੇ ਦੀ ਘਾਲਣਾ ਮਨੁੱਖ ਨੂੰ ਕਰਨੀ ਚਾਹੀਦੀ ਹੈ। ਇਹ ਉਪਦੇਸ਼ ਵੀ ਭਾਰਤ ਵਿਚ ਪ੍ਰਚਲਿਤ ਹੋ ਕੇ ਉਚੇਰੇ ਧਾਰਮਿਕ ਵਿਚਾਰਾ ਦਾ ਸੋਮਾ ਬਣਿਆ ਹੈ–ਬੁੱਧ ਨੇ ਗਿਆਨ ਪ੍ਰਾਪਤੀ ਪਿਛੋਂ ਚਾਲੀ ਵਰ੍ਹੇ ਪ੍ਰਚਾਰ ਕਰਕੇ ਅੱਸੀ ਵਰ੍ਹੇ ਦੀ ਆਯੂ ਵਿਚ ਮਹਾਪਰਿਨਿਰਵਾਣ ਪ੍ਰਾਪਤ ਕੀਤਾ, ਅਰਥਾਤ ਕਾਲ ਵੱਸ ਹੋਏ। ਉਨ੍ਹਾਂ ਦੇ ਧਰਮ ਨੂੰ ਸੰਸਾਰ ਵਿਚ ਇੰਨੀ ਸਫ਼ਲਤਾ ਪ੍ਰਾਪਤ ਹੋਈ ਕਿ ਇਹ ਕਿੰਨੇ ਦੇਸਾਂ ਵਿਚ ਪਸਰ ਗਿਆ। ਇਸ ਸਮੇਂ ਵੀ ਸੰਸਾਰ ਭਰ ਵਿਚ ਵਿਦਵਾਨ ਅਤੇ ਉੱਚੀ ਸਿੱਖਿਆ ਦੇ ਕੇਂਦਰ ਬੁੱਧ ਧਰਮ ਦੇ ਅਧਿਐਨ ਵਿਚ ਲਗੇ ਹੋਏ ਹਨ, ਇਸ ਦੀ ਵਧੇਰੇ ਖੋਜ ਕਰ ਰਹੇ ਹਨ। ਅਨੁਮਾਨ ਹੈ ਕਿ ਇਸ ਸਮੇਂ ਬੁੱਧ ਧਰਮ ਦੇ ਅਨੁਯਾਈਆਂ ਦੀ ਸੰਖਿਆ ਸੰਸਾਰ ਭਰ ਵਿਚ ਸਮੁੱਚੇ ਭਾਰਤ ਦੀ ਆਬਾਦੀ ਤੋਂ ਵੱਧ ਹੈ। ਭਾਰਤ ਵਿਚ ਬੁੱਧ ਨਾਲ ਸੰਬੰਧਿਤ ਪਵਿੱਤਰ ਸਥਾਨ ਗਯਾ, ਸਾਰਨਾਥ (ਕਾਂਸ਼ੀ) ਅਤੇ ਸਾਂਚੀ (ਮੱਧ ਪ੍ਰਦੇਸ਼) ਹਨ। ਲੰਕਾ ਵਿਚ ਬਹੁਤੀ ਜਨਤਾ ਬੋਧੀ ਹੈ, ਅਤੇ ਉਥੇ ਇਕ ਵਿਸ਼ਵ-ਵਿਦਿਆਲਾ ਬੁੱਧ ਧਰਮ ਦੀ ਸਿੱਖਿਆ ਅਤੇ ਉਸ ਤੋਂ ਉਪਜੀ ਸਮੁੱਚੀ ਸੰਸਕ੍ਰਿਤੀ ਦੇ ਅਧਿਐਨ ਉਪਰ ਆਧਾਰਿਤ ਹੈ। ਭਾਰਤ ਵਿਚ ਕੁਝ ਵਰ੍ਹੇ ਪਹਿਲਾਂ ਭਾਰਤ ਸਰਕਾਰ ਨੇ ਬੁੱਧ ਦੀ ਗਿਆਨ ਪ੍ਰਾਪਤੀ ਦੇ ਢਾਈ ਹਜ਼ਾਰ ਵਰ੍ਹੇ ਬੀਤਣ ਦੀ ਯਾਦਗਾਰ ਵਿਸ਼ਵ-ਪੱਧਰ ਉਪਰ ਮਨਾਈ ਸੀ, ਜਿਸ ਵਿਚ ਸੰਸਾਰ ਭਰ ਤੋਂ ਧਾਰਮਿਕ ਨੇਤਾ ਅਤੇ ਵਿਦਵਾਨ ਸ਼ਾਮਿਲ ਹੋਏ। ਬੁੱਧ ਸੱਚ ਮੁੱਚ ਭਾਰਤ ਦੀ ਮਹਾਨ ਆਤਮਾ ਹੋਏ ਹਨ, ਅਤੇ ਆਪਣੀ ਉੱਚੀ ਧਾਰਮਿਕ ਪ੍ਰੇਰਣਾ ਦਾ ਇਨ੍ਹਾਂ ਨੇ ਦੂਰ ਦੂਰ ਪ੍ਰਚਾਰ ਕੀਤਾ, ਜਿਸ ਦਾ ਪ੍ਰਭਾਵ ਜੁਗੋ ਜੁਗ ਕਾਇਮ ਰਿਹਾ ਹੈ।

# ਪ੍ਰਭੂ ਯਿਸੂ ਮਸੀਹ

(1)

ਯਿਸੂ ਮਸੀਹ ਨੂੰ ਆਮ ਕਰਕੇ ਈਸਾ ਮਸੀਹ ਆਖਿਆ ਜਾਂਦਾ ਹੈ । ਇਹ ਈਸਾਈ ਜਾਂ ਮਸੀਹੀ ਧਰਮ ਦੇ ਸਥਾਪਕ ਹੋਏ ਹਨ, ਅਤੇ ਇਸ ਸਮੇਂ ਸੰਸਾਰ ਵਿਚ ਕਈ ਅਨੁਮਾਨਾਂ ਅਨੁਸਾਰ ਇਨ੍ਹਾਂ ਦੇ ਅਨੁਯਾਈਆਂ ਦੀ ਸੰਖਿਆ ਹੋਰਾਂ ਧਰਮਾਂ ਤੋਂ ਵੱਧ ਹੈ । ਭਾਰਤ ਵਿਚ ਵੀ ਇਸ ਧਰਮ ਦੇ ਅਨੁਯਾਈ ਚੋਖੀ ਗਿਣਤੀ ਵਿਚ ਮੌਜੂਦ ਹਨ, ਅਤੇ ਇਨ੍ਹਾਂ ਵਿਚੋਂ ਬਹੁਤੇ ਵਿਦਿਆ ਦੇ ਪੱਖ ਤੋਂ ਉੱਨਤ ਹਨ ਅਤੇ ਸਮਾਜਿਕ ਪੱਖ ਤੋਂ ਚੰਗੀ ਪ੍ਰਗਤੀ ਕਰ ਚੁਕੇ ਹਨ ।

ਯਿਸੂ ਦਾ ਜਨਮ ਉਸ ਦੇਸ਼ ਵਿਚ ਹੋਇਆ ਜਿਸ ਨੂੰ ਇਸ ਸਮੇਂ ਇਸਰਾਈਲ ਕਿਹਾ ਜਾਂਦਾ ਹੈ, ਅਤੇ ਪਹਿਲਾਂ ਫ਼ਿਲਸਤੀਨ ਕਿਹਾ ਜਾਂਦਾ ਸੀ । ਯਿਸੂ ਦੇ ਸਮੇਂ ਇਹ ਕਈ ਪ੍ਰਦੇਸ਼ਾਂ ਵਿਚ ਵੰਡਿਆ ਹੋਇਆ ਸੀ । ਯਿਸੂ ਦਾ ਜਨਮ ਮਹਾਨ ਨਗਰ ਯੁਰੂਸ਼ਲਮ ਦੇ ਨਿਕਟ ਇਕ ਛੋਟੇ ਨਗਰ ਬੈਤੁਲਲਹਮ ਵਿਚ ਹੋਇਆ । ਜਿਸ ਸੰਮਤ ਨੂੰ ਈਸਵੀ ਸੰਮਤ ਆਖਿਆ ਜਾਂਦਾ ਹੈ ਅਤੇ ਜਿਸ ਦਾ ਹੁਣ 1971ਵਾਂ ਵਰ੍ਹਾ ਚਲ ਰਿਹਾ ਹੈ, ਉਹ ਯਿਸੂ ਦੇ ਜਨਮ ਤੋਂ ਗਿਣਿਆ ਜਾਂਦਾ ਹੈ । ਈਸਾਈਆਂ ਦੇ ਨਿਸਚੇ ਅਨੁਸਾਰ ਸਰਵ-ਬ੍ਰਹਿਮੰਡ ਵਿਚ ਯਿਸੂ ਦਾ ਜਨਮ ਸਭ ਤੋਂ ਉੱਤਮ ਘਟਨਾ ਵਾਪਰੀ ਜਦ ਸਿਰਜਣਹਾਰ ਨੇ ਮਾਨਵ-ਪਾਤਰ ਦੀ ਕਲਿਆਣ ਹਿਤ ਉਸ ਦੇ ਤਾਰਣਹਾਰ ਯਿਸੂ ਮਸੀਹ ਨੂੰ ਸੰਸਾਰ ਵਿਚ ਭੇਜਿਆ । ਉਸ ਦੇ ਪਿਤਾ ਦਾ ਨਾਮ ਯੂਸਫ਼ ਅਤੇ ਮਾਤਾ ਦਾ ਨਾਮ ਮਰੀਅਮ ਸੀ । ਯਿਸੂ ਬਾਰੇ ਈਸਾਈਆਂ ਦਾ ਨਿਸ਼ਚਾ ਹੈ ਕਿ ਉਹ ਸਿਰਜਣਹਾਰ ਰੱਬ ਦਾ ਹੀ ਪੁੱਤਰ ਹੈ, ਅਤੇ ਕੋਈ ਮਨੁੱਖ ਉਸ ਦਾ ਪਿਤਾ ਨਹੀਂ । ਇਸ ਤੋਂ ਇਹ ਅਰਥ ਵੀ ਨਿਕਲ ਸਕਦਾ ਹੈ ਕਿ ਯਿਸੂ ਦੀ ਕਾਇਆਂ ਅਤੇ ਆਤਮਾ ਵਿਚ ਕੋਈ ਅਜਿਹਾ ਨੀਵਾਂ ਅੰਸ਼ ਨਹੀਂ ਜੋ ਸਾਧਾਰਣ ਮਨੁੱਖਾਂ ਵਿਚ ਹੁੰਦਾ ਹੈ । ਯਿਸੂ ਦੇ ਜਨਮ ਸਮੇਂ ਯੂਸਫ਼ ਦੇ ਘਰ ਵਿਚ ਅਤਿਅੰਤ ਗ਼ਰੀਬੀ ਸੀ । ਜਨਮ ਸਮੇਂ ਬਾਲਕ ਨੂੰ ਇਕ ਖੁਰਲੀ ਵਿਚ ਰਖਿਆ ਗਿਆ, ਜਿਥੇ ਪਸ਼ੂ ਚਰ ਰਹੇ ਸਨ । ਪਰ ਕਿਹਾ ਜਾਂਦਾ ਹੈ ਕਿ ਪੂਰਬ ਦਿਸ਼ਾ ਵਿਚ, ਈਰਾਨ ਦੇਸ਼ ਵਿਚ ਤਿੰਨ ਸਿਆਣੇ ਸਨ ਜਿਨ੍ਹਾਂ ਨੂੰ ਆਕਾਸ਼ਬਾਣੀ ਹੋਈ ਕਿ ਇਸ ਸਮੇਂ ਇਕ ਮਹਾਨ ਵਿਅਕਤੀ ਦਾ ਜਨਮ ਹੋਇਆ ਹੈ; ਅਤੇ ਉਸ ਸਥਾਨ ਤੱਕ ਇਕ ਤਾਰਾ ਤੁਹਾਡੀ ਅਗਵਾਈ ਕਰੇਗਾ । ਸੋ ਇਹ ਤਿੰਨੇ ਸਿਆਣੇ ਤਾਰੇ ਦੀ ਸੇਧ ਪਿਛੇ ਚਲਦੇ ਰਹੇ ਅਤੇ

ਕਈ ਦਿਨਾਂ ਦੇ ਸਫ਼ਰ ਪਿਛੋਂ ਊਠਾਂ ਉਪਰ ਚੜ੍ਹ ਯਿਸੂ ਦੇ ਜਨਮ ਸਥਾਨ ਉਪਰ ਪੁਜੇ; ਅਤੇ ਦੈਵੀ-ਬਾਲਕ ਨੂੰ ਤੱਕ ਕੇ ਉਸ ਨੂੰ ਨਮਸਕਾਰ ਕੀਤਾ।

ਯਿਸੂ ਯਹੂਦੀਆਂ ਦੀ ਜਾਤੀ ਵਿਚ ਜਨਮੇ ਜੋ ਇਸ ਸਮੇਂ ਬਹੁਤ ਕਰਕੇ ਆਪਣੇ ਜੱਦੀ ਫਿਲਸਤੀਨ ਦੇਸ਼ ਵਿਚ ਹੀ ਰਹਿੰਦੇ ਸਨ। ਇਸ ਉਪਰ ਉਸ ਸਮੇਂ ਰੋਮਨ ਸਾਮਰਾਜ ਦਾ ਅਧਿਕਾਰ ਸੀ। ਰੋਮ ਰਾਜ ਵੱਲੋਂ ਫਿਲਸਤੀਨ ਦਾ ਇਕ ਗਵਰਨਰ ਨਿਯਤ ਕੀਤਾ ਹੋਇਆ ਸੀ। ਉਂਜ ਫਿਲਸਤੀਨ ਦੇ ਸਥਾਨੀ ਰਾਜੇ ਉਸ ਦੇ ਅਧੀਨ ਰਾਜ ਕਰਦੇ ਸਨ। ਇਸ ਸਮੇਂ ਯਰੂਸ਼ਲਮ ਨਗਰ ਵਿਚ, ਜੋ ਵੱਡੀ ਰਾਜਧਾਨੀ ਸੀ, ਹੀਰੋਦਸ ਨਾਮ ਦੇ ਰਾਜੇ ਦਾ ਰਾਜ ਸੀ। ਉਸ ਨੂੰ ਜੋਤਸ਼ੀਆਂ ਨੇ ਦਸਿਆ ਕਿ ਯਹੂਦੀਆਂ ਦੇ ਵੰਸ਼ ਵਿਚ ਇਕ ਬਾਲਕ ਜਨਮਿਆ ਹੈ ਜੋ ਯਹੂਦੀਆਂ ਦਾ ਰਾਜਾ ਬਣੇਗਾ। ਇਸ ਤੋਂ ਹੀਰੋਦਸ ਨੂੰ ਭੈ ਪੈ ਗਿਆ ਮਤੇ ਮੇਰਾ ਰਾਜ ਖੋਹਿਆ ਜਾਵੇ। ਸੋ ਉਸ ਨੇ ਹੁਕਮ ਦਿੱਤਾ ਕਿ ਯਹੂਦੀਆਂ ਦੇ ਸਭ ਨਵੇਂ ਜਨਮੇ ਬਾਲਕ ਕਤਲ ਕਰ ਦਿੱਤੇ ਜਾਣ। ਉਸ ਦੇ ਸਿਪਾਹੀਆਂ ਨੇ ਇੰਜ ਹੀ ਕਰਨਾ ਸ਼ੁਰੂ ਕੀਤਾ ਅਤੇ ਅਨੇਕਾਂ ਮਾਸੂਮ ਬੱਚੇ ਮਾਰੇ ਗਏ। ਯਿਸੂ ਦੇ ਪਿਤਾ ਯੂਸਫ਼ ਨੂੰ ਸੁਪਨੇ ਵਿਚ ਰੱਬ ਦੇ ਦੂਤ ਨੇ ਚਿਤਾਵਨੀ ਕੀਤੀ ਕਿ ਤੂੰ ਆਪਣੇ ਪੁੱਤਰ ਅਤੇ ਇਸ ਦੀ ਮਾਤਾ ਨੂੰ ਲੈ ਕੇ ਮਿਸਰ ਵਿਚ ਚਲਾ ਜਾਹ। ਉਸ ਨੇ ਇੰਜ ਹੀ ਕੀਤਾ; ਅਤੇ ਕਈ ਵਰ੍ਹਿਆਂ ਪਿਛੋਂ ਪਰਤਿਆ।

ਯਿਸੂ ਸ਼ੁਰੂ ਉਮਰ ਤੋਂ ਹੀ ਭਗਤੀ ਵਿਚ ਮਗਨ ਰਹਿੰਦਾ ਸੀ; ਅਤੇ ਮਨੁੱਖ ਮਾਤਰ ਦੇ ਪਾਪ ਖੰਡਨ ਦੀ ਚਿੰਤਾ ਉਸ ਦੇ ਮਨ ਵਿਚ ਸਦਾ ਰਹਿੰਦੀ ਸੀ। ਇਨ੍ਹਾਂ ਹੀ ਦਿਨਾ ਵਿਚ ਜਦ ਯਿਸੂ ਮੁੱਢਲੀ ਜਵਾਨੀ ਵਿਚ ਸੀ ਇਕ ਭਾਰਾ ਪ੍ਰਚਾਰਕ ਉਠਿਆ ਜਿਸ ਦਾ ਨਾਂ ਯੂਹੰਨਾ ਸੀ। ਉਸ ਨੇ ਲੋਕਾਂ ਪ੍ਰਤਿ ਉਪਦੇਸ਼ ਕੀਤਾ ਕਿ ਆਪਣੇ ਪਾਪਾਂ ਦਾ ਪ੍ਰਾਸ਼ਚਿਤ ਕਰੋ, ਅਤੇ ਰੱਬ ਦੀ ਸ਼ਰਨ ਵਿਚ ਆਓ। ਉਸ ਨੇ ਧਨਾਢਾਂ ਅਤੇ ਸੱਤਾਧਾਰੀਆਂ ਦਾ ਲਿਹਾਜ਼ ਕੀਤੇ ਬਿਨਾਂ ਸਭ ਦੇ ਲੁਕੇ ਪਾਪ ਉਘਾੜੇ। ਇਸ ਕਰਕੇ ਕਿੰਨੇ ਹੀ ਉਸ ਦੇ ਵੈਰੀ ਬਣ ਗਏ। ਪਰ ਜਨ-ਸਾਧਾਰਣ ਉਸ ਦੇ ਅਨੁਯਾਈ ਹੋਏ ਅਤੇ ਉਸ ਦੇ ਉਪਦੇਸ਼ ਤੋਂ ਪ੍ਰਭਾਵਿਤ ਹੁੰਦੇ ਰਹੇ। ਹੀਰੋਦਸ ਨੂੰ ਵੀ ਉਸ ਦੇ ਉਪਦੇਸ਼ ਤੋਂ ਚਿੰਤਾ ਹੋਈ ਕਿ ਮੇਰੇ ਪਾਪ ਵੀ ਲੋਕਾਂ ਦੇ ਸਾਮ੍ਹਣੇ ਆ ਜਾਣਗੇ। ਯੂਹੰਨਾ ਨੇ ਆਖਿਆ, ਮੇਰੇ ਪਿਛੋਂ ਇਕ ਮੇਰੇ ਥੀਂ ਵੱਡਾ ਆ ਰਿਹਾ ਹੈ, ਜਿਸ ਦੇ ਜੋੜਿਆਂ ਦੇ ਤਸਮੇਂ ਬੰਨ੍ਹਣ ਦੇ ਵੀ ਮੈਂ ਯੋਗ ਨਹੀਂ। ਉਹ ਤੁਹਾਨੂੰ ਹੋਰ ਵੱਧ ਸਿੱਖਿਆ ਦੇਵੇਗਾ। ਯੂਹੰਨਾ ਦਾ ਸੰਕੇਤ ਆਉਣ ਵਾਲੇ ਯਿਸੂ ਵੱਲ ਸੀ। ਯਿਸੂ ਨੇ ਯੂਹੰਨਾ ਦੇ ਹੱਥੀਂ ਅਰਦਨ ਨਦੀ ਵਿਚ ਖੜੋ ਕੇ ਪਾਣੀ ਦੀ ਚੁਲੀ ਭਰਕੇ ਉਸ ਤੋਂ ਦੀਖਿਆ ਲਈ। ਉਨ੍ਹਾਂ ਹੀ ਦਿਨਾ ਵਿਚ ਹੀਰੋਦਸ ਦੀ ਇਕ ਸੁਤੇਲੀ ਧੀ, ਜਿਸ ਦਾ ਨਾਮ ਸਲੋਮ ਸੀ ਅਤੇ ਭਾਰੀ ਬਦਕਾਰ ਗਿਣੀ ਜਾਂਦੀ ਸੀ, ਉਸ ਨੇ ਕਿਸੇ ਗੱਲ ਤੋਂ ਨਾਰਾਜ਼ ਹੋ ਕੇ ਹਠ ਕੀਤਾ ਕਿ ਬਾਦਸ਼ਾਹ ਯੂਹੰਨਾ ਦਾ ਸਿਰ ਵੱਢਕੇ ਮੇਰੇ ਹਵਾਲੇ ਕਰੇ। ਉਸ ਨੂੰ ਥਾਲ

ਵਿਚ ਸਜਾ ਕੇ ਮੈਂ ਨਾਚ ਕਰਾਂਗੀ । ਹੀਰੋਦਸ ਇਸ ਕੁੜੀ ਵੱਲ ਬੁਰੇ ਭਾਵ ਰਖਦਾ ਸੀ । ਸੋ ਉਸ ਨੂੰ ਖੁਸ਼ ਕਰਨ ਲਈ ਇੰਜ ਹੀ ਕੀਤਾ ਗਿਆ ਅਤੇ ਯੂਹੰਨਾ ਕਤਲ ਹੋਇਆ ।

(2)

ਯਿਸੂ ਨੇ ਹੁਣ ਜਨ-ਸਾਧਾਰਣ ਵਿਚਕਾਰ ਚੰਗੇ ਅਮਲਾ ਅਤੇ ਪ੍ਰਭੂ ਦੀ ਰਜ਼ਾ ਵਿਚ ਰਹਿਣ ਦਾ ਪ੍ਰਚਾਰ ਕੀਤਾ । ਉਨ੍ਹਾਂ ਦੀ ਪ੍ਰਸਿੱਧੀ ਫੈਲਦੀ ਗਈ । ਲੋਕ ਉਸ ਦੇ ਉਪਦੇਸ਼ ਸੁਣਨ ਲਈ ਹਜ਼ਾਰਾਂ ਦੀ ਗਿਣਤੀ ਵਿਚ ਆਉਂਦੇ । ਯਹੂਦੀ ਲੋਕਾਂ ਨੂੰ ਇਹ ਨਿਸ਼ਚਾ ਹੋ ਗਿਆ ਕਿ ਯਿਸੂ ਰੱਬ ਦਾ ਭੇਜਿਆ ਹੋਇਆ ਉਹ ਪੈਗੰਬਰ ਹੈ ਜਿਸ ਬਾਰੇ ਪੁਰਾਤਨ ਧਾਰਮਿਕ ਲਿਖਤਾਂ ਵਿਚ ਭਵਿੱਖ ਬਾਣੀ ਕੀਤੀ ਗਈ ਸੀ; ਅਤੇ ਲੋਕਾਂ ਨੇ ਉਸ ਨੂੰ ਰੱਬ ਦਾ ਪੁੱਤਰ ਮੰਨਿਆ ਅਤੇ ਮਸੀਹ ਦੀ ਉਪਾਧੀ ਦਿੱਤੀ । ਮਸੀਹ ਦਾ ਅਰਥ ਹੈ ਉਹ ਜਿਸ ਦੇ ਸਿਰ ਉਪਰ ਪ੍ਰਭੂ ਨੇ ਆਪ ਹੱਥ ਫੇਰ ਕੇ ਉਸ ਨੂੰ ਨਿਵਾਜਿਆ ਹੋਵੇ। ਇਸੇ ਦਾ ਸਮਾਨ-ਅਰਥਕ ਸ਼ਬਦ ਯੂਨਾਨੀ ਭਾਸ਼ਾ ਵਿਚ 'ਕਰਿਸਤੋਸ' ਹੈ ਜੋ ਅੰਗ੍ਰੇਜ਼ੀ ਵਿਚ 'ਕਰਾਈਸਟ' ਬਣ ਜਾਂਦਾ ਹੈ ।

ਯਹੂਦੀਆਂ ਦੇ ਪੁਰਾਤਨਵਾਦੀ ਪੁਜਾਰੀ ਅਤੇ ਕਬੀਲਿਆਂ ਦੇ ਸਰਦਾਰ ਯਿਸੂ ਮਸੀਹ ਨੂੰ ਆਪਣੇ ਧਰਮ ਦਾ ਵਿਰੋਧੀ ਸਮਝਣ ਲਗੇ, ਕਿਉਂ ਜੋ ਉਸ ਨੇ ਯਹੂਦੀਆਂ ਵਿਚਕਾਰ ਫੈਲੇ ਹੋਏ ਪਾਖੰਡ ਅਤੇ ਦੰਭ ਦੀ ਭਾਰੀ ਨਿਖੇਧੀ ਕੀਤੀ । ਯਹੂਦੀਆਂ ਦੇ ਕਰਮਕਾਂਡ ਨੂੰ ਉਸ ਨੇ ਰਦਿਆ ਅਤੇ ਉਨ੍ਹਾਂ ਦੇ ਪੁਰਾਣੇ ਕਠੋਰ-ਭਾਵੀ ਧਰਮ ਦੀ ਥਾਂ ਦਇਆ ਅਤੇ ਪ੍ਰੇਮ ਦਾ ਪ੍ਰਚਾਰ ਕੀਤਾ । ਇਨ੍ਹਾਂ ਸਾਰੀਆਂ ਗੱਲਾਂ ਕਰਕੇ ਯਹੂਦੀਆਂ ਦੇ ਅਧਿਕਾਰੀਆਂ ਵਿਚਕਾਰ ਯਿਸੂ ਦਾ ਭਾਰਾ ਵਿਰੋਧ ਹੋਣ ਲੱਗਾ । ਇਸ ਸਮੇਂ ਦੀ ਇਕ ਸਾਖੀ ਹੈ ਕਿ ਇਕ ਇਸਤਰੀ ਜਿਸ ਉਪਰ ਬਦਚਲਣੀ ਦਾ ਦੋਸ਼ ਸੀ, ਉਸ ਨੂੰ ਮਰਿਆਦਾ ਅਨੁਸਾਰ ਬੰਨ੍ਹ ਕੇ ਪੱਥਰ ਮਾਰ ਮਾਰ ਕੇ ਉਸ ਦੀ ਜਾਨ ਲੈਣ ਦਾ ਦੰਡ ਲਾਇਆ ਗਿਆ । ਯਿਸੂ ਮਸੀਹ ਉਧਰ ਆ ਨਿਕਲੇ । ਇਸਤਰੀ ਨੇ ਉਨ੍ਹਾਂ ਪਾਸ ਫ਼ਰਿਆਦ ਕੀਤੀ । ਯਿਸੂ ਨੇ ਸੱਤ ਅਤੇ ਦਇਆ ਦੇ ਭਾਵ ਨਾਲ ਉਨ੍ਹਾਂ ਨੂੰ ਜੋ ਪੱਥਰ ਮਾਰਨ ਲਗੇ ਸਨ, ਆਖਿਆ ਤੁਸੀਂ ਇਸ ਨੂੰ ਬਦਚਲਣੀ ਦੇ ਦੋਸ਼ ਵਿਚ ਮਾਰ ਰਹੇ ਹੋ । ਮੈਂ ਆਖਦਾ ਹਾਂ ਇਸ ਉਪਰ ਪਹਿਲਾ ਪੱਥਰ ਉਹ ਮਾਰੇ ਜਿਸ ਦੇ ਮਨ ਵਿਚ ਕਦੀ ਬਦਚਲਣੀ ਦਾ ਭਾਵ ਨਾ ਉਪਜਿਆ ਹੋਵੇ । ਇਹ ਸੁਣ ਕੇ ਜਦ ਉਨ੍ਹਾਂ ਨੇ ਆਪਣਿਆਂ ਮਨਾ ਵਿਚ ਝਾਤੀ ਮਾਰੀ ਤਾਂ ਸ਼ਰਮਿੰਦੇ ਹੋ ਕੇ ਨਠ ਗਏ । ਯਿਸੂ ਨੇ ਉਸ ਇਸਤਰੀ ਦੇ ਬੰਧਨ ਖੋਲ੍ਹ ਦਿੱਤੇ ਅਤੇ ਆਖਿਆ 'ਐ ਔਰਤ ! ਜਾਹ, ਮੁੜ ਪਾਪ ਨਾ ਕਰੀਂ ।'

ਯਿਸੂ ਮਸੀਹ ਦੇ ਬਾਰਾਂ ਚੇਲੇ ਇਸ ਸਮੇਂ ਬਣੇ ਜੋ ਸਦਾ ਉਸ ਦੇ ਨਾਲ ਰਹਿੰਦੇ ਸਨ ਅਤੇ ਉਨ੍ਹਾਂ ਦੇ ਦਸੇ ਹੋਏ ਧਰਮ ਦਾ ਪ੍ਰਚਾਰ ਕਰਦੇ ਸਨ । ਇਨ੍ਹਾਂ ਵਿਚੋਂ ਪ੍ਰਮੁਖ ਮਿਤੀ, ਯੂਹੰਨਾ, ਲੂਕਾ, ਮਰਕਸ ਅਤੇ ਪਤਰਸ ਸਨ । ਪਰ ਯਹੂਦੀ ਪੁਜਾਰੀਆਂ ਅਤੇ ਸਰਦਾਰਾਂ

ਦਾ ਵਿਰੋਧ ਮਸੀਹ ਵਿਰੁੱਧ ਵਧਦਾ ਜਾ ਰਿਹਾ ਸੀ, ਅਤੇ ਉਨ੍ਹਾਂ ਨੇ ਮਤਾ ਪਕਾਇਆ ਕਿ ਇਸ ਉਪਰ ਧਰਮ ਨੂੰ ਵਿਗਾੜਨ ਦਾ ਦੋਸ਼ ਲਾ ਕੇ ਇਸ ਨੂੰ ਮਰਵਾਇਆ ਜਾਏ । ਸੋ ਉਨ੍ਹਾਂ ਨੇ ਯੁਰੂਸ਼ਲਮ ਦੇ ਰੋਮਨ ਹਾਕਮ ਪਿਲਾਤੂਸ ਪਾਸ ਫ਼ਰਿਆਦ ਕੀਤੀ ਕਿ ਇਹ ਆਦਮੀ ਸਾਡੇ ਧਰਮ ਦਾ ਵਿਰੋਧੀ ਹੈ । ਦੂਜੇ, ਇਹ ਕਿ ਸਰਕਾਰ ਦਾ ਬਾਗ਼ੀ ਹੈ, ਕਿਉਂ ਜੋ ਇਹ ਆਪਣੇ ਆਪ ਨੂੰ ਯਹੂਦੀਆਂ ਦਾ ਰਾਜਾ ਕਹਿੰਦਾ ਹੈ । ਮਸੀਹ ਦਾ ਆਪਣੇ ਆਪ ਨੂੰ ਯਹੂਦੀਆਂ ਦਾ ਰਾਜਾ ਕਹਿਣ ਦਾ ਅਰਥ ਸੀ ਕਿ ਯਹੂਦੀਆਂ ਦੇ ਧਰਮ ਨੂੰ ਉਹ ਸੁੱਚਾ ਅਤੇ ਸੁਰੱਖਿਅਤ ਕਰੇਗਾ । ਪਰ ਝੂਠੀਆਂ ਸ਼ਿਕਾਇਤਾਂ ਨਾਲ ਮਸੀਹ ਨੂੰ ਦੋਸ਼ੀ ਬਣਾਕੇ ਹਾਕਮ ਦੀ ਕਚਹਿਰੀ ਵਿਚ ਪੇਸ਼ ਕਰ ਦਿੱਤਾ ਗਿਆ । ਜਿਸ ਵੇਲੇ ਮਸੀਹ ਅਦਾਲਤ ਵਿਚ ਪੇਸ਼ ਹੋਇਆ ਤਾਂ ਹਾਕਮ ਪਿਲਾਤੂਸ ਨੇ ਪੁੱਛ ਪੜਤਾਲ ਨਾਲ ਅਨੁਮਾਨ ਲਾਇਆ ਕਿ ਇਹ ਨਿਰਦੋਸ਼ ਹੈ ਅਤੇ ਭਲਾ ਆਦਮੀ ਹੈ । ਇਸ ਕਰਕੇ ਉਸ ਦੇ ਮਨ ਵਿਚ ਉਸ ਨੂੰ ਦੰਡ ਦੇਣ ਦਾ ਕੋਈ ਵਿਚਾਰ ਨਹੀਂ ਸੀ । ਪਰ ਯਹੂਦੀ ਪੁਜਾਰੀ ਅਤੇ ਸਰਦਾਰ ਕੁਰਲਾਹਟ ਪਾਉਂਦੇ ਰਹੇ ਕਿ ਇਹ ਪਾਪੀ ਹੈ; ਇਸ ਨੂੰ ਸਜ਼ਾ ਦਿਓ । ਉਸ ਸਮੇਂ ਇਹ ਰੀਤ ਸੀ ਕਿ ਇਕ ਤਿਉਹਾਰ ਨੂੰ ਜੋ ਕਿ ਉਨ੍ਹਾਂ ਦਿਨਾਂ ਵਿਚ ਆਇਆ ਇਕ ਕੈਦੀ ਨੂੰ ਛੱਡ ਦਿੱਤਾ ਜਾਂਦਾ ਸੀ । ਉਸ ਦਿਨ ਕਚਹਿਰੀ ਵਿਚ ਮਸੀਹ ਦੇ ਨਾਲ ਇਕ ਹੋਰ ਕੈਦੀ ਬੱਧਾ ਹੋਇਆ ਸੀ ਜਿਸ ਦਾ ਨਾਮ ਬਰੱਬਾਸ ਸੀ । ਉਸ ਨੇ ਕੋਈ ਭਾਰਾ ਅਪਰਾਧ ਕੀਤਾ ਹੋਇਆ ਸੀ । ਹਾਕਮ ਨੇ ਯਹੂਦੀਆਂ ਤੋਂ ਪੁਛਿਆ, ਮੈਂ ਅੱਜ ਇਕ ਕੈਦੀ ਛੱਡਣਾ ਹੈ । ਇਨ੍ਹਾਂ ਦੋਹਾਂ ਵਿਚੋਂ ਤੁਸੀਂ ਕਿਸ ਨੂੰ ਛੁਡਾਉਣਾ ਚਾਹੁੰਦੇ ਹੋ ? ਯਹੂਦੀਆਂ ਦੇ ਮਨ ਵਿਚ ਇੰਨਾ ਵਿਰੋਧ ਸੀ ਕਿ ਉਨ੍ਹਾਂ ਨੇ ਕਿਹਾ ਕਿ ਬਰੱਬਾਸ ਨੂੰ ਛੱਡ ਦਿਓ, ਭਾਵੇਂ ਉਹ ਪਾਪੀ ਸੀ ਅਤੇ ਮਸੀਹ ਨੂੰ, ਜੋ ਨਿਰਦੋਸ਼ ਸੀ, ਦੰਡ ਦੇਣ ਲਈ ਬੇਨਤੀ ਕੀਤੀ । ਰੀਤੀ ਅਨੁਸਾਰ ਹਾਕਮ ਮਜ਼ਬੂਰ ਹੋ ਗਿਆ । ਪਰ ਜਾਣਦਾ ਸੀ ਕਿ ਮਸੀਹ ਨੂੰ ਮਾਰਨਾ ਪਾਪ ਹੈ । ਸੋ ਉਸ ਨੇ ਕਚਹਿਰੀ ਵਿਚ ਪਾਣੀ ਦਾ ਲੋਟਾ ਮੰਗਵਾ ਕੇ ਸਭ ਦੇ ਸਾਮ੍ਹਣੇ ਆਪਣੇ ਹੱਥ ਧੋਤੇ, ਅਤੇ ਕਿਹਾ, ਮੈਂ ਤੁਹਾਡੇ ਸਾਮ੍ਹਣੇ ਇਸ ਦੇ ਖ਼ੂਨ ਥੀਂ ਬੇਗੁਨਾਹ ਹਾਂ । ਇਸ ਦਾ ਖ਼ੂਨ ਤੁਹਾਡੇ ਸਿਰ । ਯਹੂਦੀਆਂ ਨੇ ਸ਼ੋਰ ਪਾਇਆ, ਇਹ ਸੱਚ ਹੈ; ਇਸ ਦਾ ਖ਼ੂਨ ਸਾਡੇ ਸਿਰ ਹੈ ਅਤੇ ਸਾਡੀ ਔਲਾਦ ਦੇ ਸਿਰ । ਤਾਂ ਹਾਕਮ ਨੇ ਯਿਸੂ ਮਸੀਹ ਨੂੰ ਸਲੀਬ ਉਪਰ ਚੜ੍ਹਾਉਣ ਦਾ ਹੁਕਮ ਦਿੱਤਾ । ਇਹ ਸਜ਼ਾ ਬੜੀ ਭਿਆਨਕ ਹੁੰਦੀ ਸੀ । ਇਹ ਸਜ਼ਾ ਆਰਪਾਰ ਜੜੇ ਤਖਤਿਆਂ ਉਪਰ ਆਦਮੀ ਨੂੰ ਬੰਨ੍ਹ ਕੇ ਉਸ ਦੇ ਹੱਥਾਂ ਪੈਰਾਂ ਵਿਚੋਂ ਕਿੱਲ ਲੰਘਾ ਦਿਤੀ ਜਾਂਦੀ ਸੀ ਅਤੇ ਜਾਨ ਸਹਿਕ ਸਹਿਕ ਕੇ ਦੋ ਤਿੰਨ ਦਿਨ ਪਿਛੋਂ ਨਿਕਲਦੀ ਸੀ । ਸੋ ਮਸੀਹ ਨੂੰ ਪਹਿਲੇ ਕੋਰੜੇ ਮਾਰੇ ਗਏ । ਫਿਰ ਯਹੂਦੀਆਂ ਨੇ ਉਸ ਦੇ ਮੂੰਹ ਉਪਰ ਥੁੱਕਿਆ ਤੇ ਉਸ ਨੂੰ ਟਿਚਕਰਾਂ ਕੀਤੀਆਂ ਕਿ ਤੂੰ ਯਹੂਦੀਆਂ ਦਾ ਰਾਜਾ ਹੈਂ ਅਤੇ ਫਿਰ ਲਿਜਾਕੇ ਯੁਰੂਸ਼ਲਮ ਤੋਂ ਬਾਹਰ ਇਕ ਗਲਗਥਾ ਨਾਮ ਪਹਾੜੀ ਉਪਰ ਦੋ ਡਾਕੂਆਂ ਦੇ ਵਿਚਕਾਰ

ਸਲੀਬ ਉਪਰ ਚਾੜ੍ਹ ਦਿੱਤਾ ਗਿਆ। ਇੰਜ ਇਸ ਨੇਕ ਮਹਾਂਪੁਰਸ਼ ਨੂੰ ਤਸੀਹੇ ਦੇ ਕੇ ਮਾਰਿਆ ਗਿਆ। ਇਹ ਘਟਨਾ ਨੀਸਾਨ ਦੇ ਮਹੀਨੇ ਵਿਚ ਹੋਈ ਜੋ ਵੈਸਾਖ ਜਾਂ ਅਪਰੈਲ ਦੇ ਅਨੁਸਾਰ ਹੈ।

ਕਿਹਾ ਜਾਂਦਾ ਹੈ ਕਿ ਮੌਤ ਤੋਂ ਤਿੰਨ ਦਿਨ ਪਿਛੋਂ ਮਸੀਹ ਦਾ ਕਲਬੂਤ ਅਸਮਾਨ ਵੱਲ ਉਡਾਰੀ ਕਰ ਗਿਆ, ਅਤੇ ਸਿਰਜਣਹਾਰ ਪਾਸ ਪੁਜ ਗਿਆ। ਮਸੀਹ ਦੇ ਚੇਲਿਆਂ ਵਿਚਕਾਰ ਸ਼ਰਧਾ ਸੀ ਕਿ ਉਹ ਮੌਤ ਤੋਂ ਤਿੰਨਾਂ ਦਿਨਾਂ ਪਿਛੋਂ ਅਸਮਾਨ ਨੂੰ ਜਾਏਗਾ ਅਤੇ ਸਦਾ ਜੀਵਤ ਰਹੇਗਾ, ਅਤੇ ਆਪਣੇ ਸ਼ਰਧਾਲੂਆਂ ਨੂੰ ਸੁੱਚੀ ਸਿੱਖਿਆ ਦੇ ਕੇ ਉਨ੍ਹਾਂ ਨੂੰ ਨਰਕ ਦੇ ਦੁੱਖ ਤੋਂ ਬਚਾਏਗਾ। ਇਸ ਸਮੇਂ ਯਿਸੂ ਮਸੀਹ ਦਾ ਧਰਮ ਸਾਰੇ ਹੀ ਮਹਾਂਦੀਪਾਂ ਵਿਚ ਪਸਰਿਆ ਹੋਇਆ ਹੈ, ਵਿਸ਼ੇਸ਼ ਕਰਕੇ ਯੂਰਪ, ਅਮਰੀਕਾ ਅਤੇ ਆਸਟਰੇਲੀਆ ਵਿਚ। ਪਰ ਸਭ ਥਾਵੇਂ ਹੀ ਇਨ੍ਹਾਂ ਦੇ ਸ਼ਰਧਾਲੂ ਮਿਲਦੇ ਹਨ। ਇਸ ਧਰਮ ਦੇ ਮੰਦਿਰ ਨੂੰ ਗਿਰਜੇ ਕਹਿੰਦੇ ਹਨ ਅਤੇ ਇਸ ਧਰਮ ਦਾ ਵਿਸ਼ੇਸ਼ ਚਿੰਨ੍ਹ ਸਲੀਬ ਦੀ ਮੂਰਤ ਹੈ, ਜੋ ਮਸੀਹ ਦੇ ਬਲੀਦਾਨ ਦਾ ਯਾਦ ਕਰਾਉਂਦੀ ਹੈ। ਇਹ ਮੰਨਿਆ ਜਾਂਦਾ ਹੈ ਕਿ ਮਸੀਹ ਨੇ ਆਪਣਾ ਲਹੂ ਦੇ ਕੇ ਸੰਸਾਰ ਦੇ ਪਾਪ ਧੋਤੇ ਅਤੇ ਜੋ ਉਸ ਉਪਰ ਸ਼ਰਧਾ ਰਖੇ ਉਹ ਪਾਪ ਦੇ ਫਲ ਤੋਂ ਬਚ ਜਾਂਦਾ ਹੈ।

(3)

ਮਸੀਹ ਦੀ ਸਿੱਖਿਆ ਦੇ ਪ੍ਰਮੁਖ ਨਿਯਮਾਂ ਵਿਚੋਂ ਦਇਆ ਅਤੇ ਪ੍ਰੇਮ ਪ੍ਰਥਮ ਸਥਾਨ ਉਪਰ ਆਉਂਦੇ ਹਨ। ਸਭ ਮਨੁੱਖਾਂ ਪ੍ਰਤਿ ਦਇਆ ਕਰਨਾ ਅਤੇ ਮਨ ਵਿਚ ਮਨੁੱਖ ਮਾਤਰ ਲਈ ਪ੍ਰੇਮ ਵਧਾਉਣਾ, ਇਹ ਮਸੀਹ ਦੀ ਸਿੱਖਿਆ ਹੈ। ਇਸ ਤੋਂ ਬਿਨਾਂ ਸੁੱਚਾ ਜੀਵਨ ਬਿਤਾਉਣ ਅਤੇ ਬਾਹਰਲੇ ਕਰਮ ਕਾਂਡ ਦੀ ਨਿਖੇਧੀ–ਇਹ ਵੀ ਮਸੀਹ ਨੇ ਸਿੱਖਿਆ ਦਿੱਤੀ। ਇੰਜ ਹੀ ਉਨ੍ਹਾਂ ਨੇ ਦੱਸਿਆ ਕਿ ਮਨੁੱਖ ਮਾਤਰ ਨੂੰ ਜੀਵਨ ਇਉਂ ਨਿਰਦੋਸ਼ ਹੋ ਕੇ ਬਿਤਾਉਣਾ ਚਾਹੀਦਾ ਹੈ ਜਿਵੇਂ ਬਾਲਕ ਦਾ ਜੀਵਨ ਹੁੰਦਾ ਹੈ, ਕਿਉਂ ਜੋ ਪ੍ਰਭੂ ਪਿਤਾ ਦੇ ਸਾਮ੍ਹਣੇ ਸਭ ਮਨੁੱਖੀ ਜੀਵ ਬਾਲਕ ਹਨ। ਇਕ ਹੋਰ ਉਪਮਾ ਰਾਹੀਂ ਉਨ੍ਹਾਂ ਨੇ ਮਨੁੱਖ ਨੂੰ ਭੇਡ ਦੇ ਲੇਲੇ ਵਾਂਗ ਬਣਨ ਲਈ ਆਖਿਆ ਜੋ ਨਿਰਦੋਸ਼ ਹੁੰਦਾ ਹੈ ਅਤੇ ਜੋ ਕੋਈ ਹੱਤਿਆਂ ਅਤੇ ਹਿੰਸਾ ਨਹੀਂ ਕਰਦਾ। ਮਸੀਹ ਨੇ ਕਈ ਉਦਾਹਰਣਾਂ ਅਤੇ ਦ੍ਰਿਸ਼ਟਾਂਤਾ ਰਾਹੀਂ ਸਿੱਖਿਆ ਦਿੱਤੀ। ਇਕ ਅਜਿਹਾ ਦ੍ਰਿਸ਼ਟਾਂਤ ਸਿਆਣੇ ਅਤੇ ਮੂਰਖ ਨੌਕਰ ਦਾ ਹੈ। ਇਕ ਆਦਮੀ ਨੇ ਸਫ਼ਰ ਉਪਰ ਜਾਂਦਿਆਂ ਆਪਣੇ ਨੌਕਰਾਂ ਨੂੰ ਪੰਜ ਪੰਜ ਤੋੜੇ ਮੁਹਰਾਂ ਦੇ ਦਿੱਤੇ ਅਤੇ ਆਖਿਆ, ਇਨ੍ਹਾਂ ਦੀ ਚੰਗੀ ਵਰਤੋਂ ਕਰਨਾ। ਮੂਰਖ ਨੇ ਉਹ ਦੱਬ ਛੱਡੇ ਪਰ ਸਿਆਣੇ ਨੇ ਉਨ੍ਹਾਂ ਨੂੰ ਵਪਾਰ ਵਿਚ ਲਾਇਆ। ਵਰ੍ਹੇ ਪਿਛੋਂ ਮਾਲਿਕ ਪਰਤਿਆਂ, ਤਾਂ ਉਸ ਨੇ ਉਸ ਨੌਕਰ ਨੂੰ ਬੁਰਾ ਭਲਾ ਆਖਿਆ ਜਿਸ ਨੇ ਇਹ ਮਾਲ ਧਰਤੀ ਵਿਚ ਦੱਬਿਆ ਹੋਇਆ ਸੀ। ਪਰ ਜਿਸ ਨੇ ਵਪਾਰ ਨਾਲ ਉਸ ਵਿਚ ਵਾਧਾ ਕੀਤਾ ਸੀ, ਉਸ ਦੀ ਪ੍ਰਸੰਸਾ

ਕੀਤੀ । ਇਸ ਦਾ ਅਰਥ ਇਹ ਨਿਕਲਦਾ ਹੈ ਕਿ ਮਨੁੱਖ ਨੂੰ ਆਪਣਾ ਜੀਵਨ ਸਿਆਣੇ ਨੌਕਰ ਵਾਂਗ ਚੰਗਿਆਂ ਕੰਮਾਂ ਵਿਚ ਬਿਤਾਉਣਾ ਚਾਹੀਦਾ ਹੈ, ਅਤੇ ਅੰਵਾਈਂ ਗਵਾਉਣਾ ਨਹੀਂ ਚਾਹੀਦਾ । ਇਕ ਹੋਰ ਦ੍ਰਿਸ਼ਟਾਂਤ ਰਾਹੀਂ ਸਿਆਣੀਆਂ ਅਤੇ ਮੂਰਖ ਲੜਕੀਆਂ ਦੀ ਕਥਾ ਦੱਸੀ, ਜੋ ਲਾੜੇ ਨੂੰ ਮਿਲਣ ਗਈਆਂ ਸਨ । ਜਿਨ੍ਹਾਂ ਨੇ ਆਪਣੀਆਂ ਮੁਸਾਲਾਂ ਬਲਦੀਆਂ ਰਖੀਆਂ ਉਨ੍ਹਾਂ ਨੇ ਲਾੜੇ ਦੇ ਦਰਸ਼ਨ ਪਾ ਲਏ । ਪਰ ਜਿਸ ਨੇ ਬੁਝਾ ਛੱਡੀਆਂ ਸਨ, ਲਾੜਾ ਲੰਘ ਵੀ ਗਿਆ ਅਤੇ ਉਨ੍ਹਾਂ ਨੂੰ ਨਾ ਮਿਲਿਆ । ਇਸ ਤੋਂ ਸਿੱਧ ਹੁੰਦਾ ਹੈ ਕਿ ਮਨ ਅਤੇ ਆਤਮਾ ਸਦਾ ਪ੍ਰਭੂ ਦੇ ਦਰਸ਼ਨ ਲਈ ਤਤਪਰ ਰਹਿਣੀ ਚਾਹੀਦੀ ਹੈ, ਕਿਉਂ ਜੋ ਪ੍ਰਭੂ ਉਨ੍ਹਾਂ ਨੂੰ ਹੀ ਮਿਲੇਗਾ ਜਿਹੜੇ ਉਸ ਦੇ ਦਰਸ਼ਨ ਲਈ ਆਪਣੇ ਮਨ ਨੂੰ ਤਤਪਰ ਰਖਦੇ ਹਨ ।

ਇਸ ਤੋਂ ਉਪਰੰਤ ਯਿਸੂ ਨੇ ਇਕ ਪਹਾੜੀ ਉਪਰ ਖਲੋ ਕੇ ਉਪਦੇਸ਼ ਕੀਤਾ ਜਿਸ ਨੂੰ ਹਜ਼ਾਰਾਂ ਲੋਕਾਂ ਨੇ ਸੁਣਿਆ । ਉਸ ਵਿਚੋਂ ਇਹ ਗੱਲਾਂ ਵਧੇਰੇ ਪ੍ਰਸਿੱਧ ਹਨ :-

1. ਕਿਸੇ ਉਪਰ ਦੋਸ਼ ਨਾ ਲਾਓ, ਜੇ ਤੁਹਾਡੇ ਵਿਚ ਕੋਈ ਦੋਸ਼ ਹੈ । ਦੂਜੇ ਦੀ ਅੱਖ ਦਾ ਤਿਣ ਵੇਖਣ ਤੋਂ ਪਹਿਲਾਂ ਆਪਣੀ ਅੱਖ ਦਾ ਸ਼ਤੀਰ ਤੱਕ ਲਓ ।
2. ਚੰਗੀਆਂ ਗੱਲਾਂ ਅਧਿਕਾਰੀਆਂ ਨੂੰ ਹੀ ਦੱਸੋ, ਤਾਂ ਕਿ ਇੰਜ ਨਾ ਹੋਵੇ ਕਿ ਪਵਿੱਤਰ ਵਸਤ ਕੁੱਤਿਆਂ ਅੱਗੇ ਸੁਟ ਦਿਓ ਅਤੇ ਮੋਤੀ ਸੂਰਾਂ ਸਾਹਮਣੇ ਖਲਾਰ ਦਿਓ ।
3. ਜੋ ਸੱਚੇ ਦਿਲ ਨਾਲ ਪ੍ਰਭੂ ਕੋਲੋਂ ਮੰਗਦਾ ਹੈ, ਉਸ ਨੂੰ ਮਿਲ ਜਾਂਦਾ ਹੈ ਜੋ ਉਸ ਦਾ ਦਰ ਖੜਕਾਉਂਦਾ ਹੈ, ਉਸ ਲਈ ਉਹ ਦਰ ਖੁਲ੍ਹ ਜਾਂਦਾ ਹੈ । ਪ੍ਰਭੂ ਸੱਚਾ ਦਾਤਾ ਹੈ, ਅਤੇ ਮਨੁੱਖ ਨੂੰ ਨਿਰਾਸ ਨਹੀਂ ਕਰਦਾ ।
4. ਧਰਮ ਦਾ ਜੀਵਨ ਭੀੜੇ ਫਾਟਕ ਵਾਂਗ ਹੈ । ਉਸ ਵਿਚ ਜਾ ਕੇ ਅਗੇ ਰਾਹ ਸੌਖਾ ਹੋ ਜਾਂਦਾ ਹੈ ।
5. ਝੂਠੇ ਪ੍ਰਚਾਰਕ ਅਤੇ ਨਬੀ ਵੇਖਣ ਵਿਚ ਭੇਡਾਂ ਵਾਂਗ ਨਿਰਛਲ ਹਨ । ਪਰ ਅਸਲ ਵਿਚ ਇਹ ਲਹੂ ਪੀਣੇ ਬਘਿਆੜ ਹਨ । ਸੋ ਉਨ੍ਹਾਂ ਤੋਂ ਬਚੋ । ਅਜਿਹੇ ਭੈੜੇ ਲੋਕਾਂ ਪਾਸੋਂ ਚੰਗੀ ਗੱਲ ਦੀ ਆਸ ਇੰਜ ਹੈ ਜਿਵੇਂ ਕੰਡਿਆਲੀਆਂ ਝਾੜੀਆਂ ਤੋਂ ਦਾਖਾਂ ।
6. ਧਨਾਢ ਲੋਕ ਜੋ ਧਨ ਦੇ ਪਿਛੇ ਲਗੇ ਹਨ, ਰੱਬ ਤੋਂ ਬੇਮੁੱਖ ਹੁੰਦੇ ਹਨ । ਧਨਾਢ ਲਈ ਸਵਰਗ ਵਿਚ ਜਾਣਾ ਉਸ ਤੋਂ ਵੱਧ ਔਖਾ ਹੈ ਜਿੰਨਾ ਕਿ ਊਠ ਲਈ ਸੂਈ ਦੇ ਨੱਕੇ ਵਿਚੋਂ ਦੀ ਲੰਘਣਾ ।
7. ਸੰਸਾਰ ਵਿਚ ਜੋ ਕੁਝ ਹੁੰਦਾ ਹੈ, ਉਹ ਪ੍ਰਭੂ ਦੀ ਮਰਜ਼ੀ ਨਾਲ ਹੁੰਦਾ ਹੈ । ਇਕ ਚਿੜੀ ਵੀ ਉਸ ਦੀ ਮਰਜ਼ੀ ਬਿਨਾਂ ਧਰਤੀ ਉਪਰ ਨਹੀਂ ਡਿਗਦੀ ਅਤੇ ਤੁਹਾਡੇ ਸਿਰ ਉਪਰ ਦੇ ਵਾਲ ਤੱਕ ਉਸ ਤੋਂ ਬਿਨਾਂ ਵਿੰਗੇ ਨਹੀਂ ਹੋ ਸਕਦੇ ।
8. ਪਾਪ ਦਾ ਫਲ ਦੁਖਦਾਈ ਹੈ । ਪਾਪੀਆਂ ਦਾ ਹਾਲ ਅੰਤ ਤਰਸਯੋਗ ਹੋਵੇਗਾ ।

9. ਜੋ ਕੁਝ ਪ੍ਰਭੂ ਦਾ ਹੈ, ਉਹ ਉਸ ਨੂੰ ਅਰਪੋ ਅਤੇ ਜੋ ਬਾਦਸ਼ਾਹ ਦਾ ਹੈ ਉਹ ਉਸ ਨੂੰ ਦਿਓ । (ਇਸ ਦਾ ਅਰਥ ਇਹ ਹੈ ਕਿ ਧਾਰਮਿਕ ਪੁਰਸ਼ ਸਮੇਂ ਦੀ ਸਰਕਾਰ ਦਾ ਹੱਕ ਨਾ ਰਖੇ ਪਰ ਸਰਕਾਰ ਨੂੰ ਪ੍ਰਭੂ ਪ੍ਰਮਾਤਮਾ ਦੇ ਤੁਲ ਜਾਣ ਕੇ ਉਸ ਦੇ ਧਾਰਮਿਕ ਜੀਵਨ ਵਿਚ ਦਖਲ ਦੇਣ ਨੂੰ ਸਹਿਣ ਨਾ ਕਰੋ) ।
10. ਭਗਵਾਨ ਉਪਰ ਨਿਸ਼ਚਾ ਰਖੋ, ਉਹ ਸਭਨਾਂ ਦੀ ਪਾਲਣਾ ਕਰਦਾ ਹੈ । ਆਕਾਸ਼ ਵਿਚ ਉੱਡਣ ਵਾਲੇ ਪੰਛੀਆਂ ਨੂੰ ਵੀ ਚੋਗਾ ਦਿੰਦਾ ਹੈ ਅਤੇ ਬਣਾ ਵਿਚ ਉਗਣ ਵਾਲੇ ਸੁੰਦਰ ਫੁੱਲਾਂ ਨੂੰ ਸੁੰਦਰ ਰੰਗ ਰੂਪ ਪ੍ਰਦਾਨ ਕਰਦਾ ਹੈ । ਜਿਸ ਵਿਚ ਸ਼ਰਧਾ ਅਤੇ ਨਿਸ਼ਚਾ ਨਹੀਂ ਉਹ ਕੁਝ ਪ੍ਰਾਪਤ ਨਹੀਂ ਕਰ ਸਕਦਾ । ਸ਼ਰਧਾ ਵਿਚ ਪਰਬਤਾਂ ਨੂੰ ਵੀ ਹਿਲਾ ਦੇਣ ਦੀ ਸ਼ਕਤੀ ਹੈ ।
11. ਕੋਈ ਤੁਹਾਡੇ ਮੂੰਹ ਉਪਰ ਚੰਡ ਮਾਰੇ ਤਾਂ ਦੂਜੀ ਗੱਲ੍ਹ ਵੀ ਉਸ ਵੱਲ ਕਰ ਦਿਓ । ਬੁਰਾਈ ਦਾ ਟਾਕਰਾ ਬੁਰਾਈ ਨਾਲ ਨਹੀਂ ਖਿਮਾਂ ਅਤੇ ਸਹਿਣ ਨਾਲ ਕਰੋ ।
12. ਜੇ ਕੋਈ ਸੱਤਰ ਵਾਰ ਅਪਰਾਧ ਕਰੇ ਤਾਂ ਸੱਤਰ ਵਾਰ ਹੀ ਖਿਮਾਂ ਕਰ ਦਿਓ ।

ਇਹ ਯਿਸੂ ਮਸੀਹ ਦੇ ਦੱਸੇ ਉੱਤਮ ਮਾਰਗ ਵਿਚੋਂ ਕੁਝ ਅਸੂਲ ਹਨ, ਜਿਨ੍ਹਾਂ ਦੀ ਪ੍ਰੇਰਣਾ ਉਨ੍ਹਾਂ ਨੇ ਆਪਣੇ ਅਨੁਯਾਈਆਂ ਪ੍ਰਤਿ ਕੀਤੀ ।

# ਹਜ਼ਰਤ ਮੁਹੰਮਦ

(570-632 ਈਸਵੀ)

(1)

ਹਜ਼ਰਤ ਮੁਹੰਮਦ, ਜਿਨ੍ਹਾਂ ਦਾ ਜਨਮ ਅਰਬ ਦੇਸ਼ ਵਿਚ ਈਸਵੀ ਸੰਨ 570 ਵਿਚ ਹੋਇਆ, ਇਸਲਾਮ ਧਰਮ ਦੇ ਮੁੱਢਲੇ ਪ੍ਰਚਾਰਕ ਅਤੇ ਨਿਰਮਾਤਾ ਹੋਏ ਹਨ। ਇਨ੍ਹਾਂ ਦੇ ਪਿਤਾ ਦਾ ਨਾਮ ਅਬਦੁਲਾ ਸੀ। ਪਰ ਪਿਤਾ ਦਾ ਦੇਹਾਂਤ ਇਨ੍ਹਾਂ ਦੇ ਜਨਮ ਤੋਂ ਕੁਝ ਮਹੀਨੇ ਪਹਿਲਾਂ ਹੀ ਹੋ ਗਿਆ ਸੀ। ਅਰਬ ਦੇ ਜਿਸ ਕਬੀਲੇ ਵਿਚ ਇਹ ਜਨਮੇ, ਉਸ ਦਾ ਨਾਂ ਕੁਰੈਸ਼ ਸੀ। ਕੁਰੈਸ਼ ਦੇ ਸਰਦਾਰ ਕਾਹਬੇ ਦੇ ਮੁੱਖ ਪੁਜਾਰੀ ਰਹੇ ਸਨ, ਜੋ ਇਸਲਾਮ ਤੋਂ ਪਹਿਲਾਂ ਵੀ ਮੱਕੇ ਵਿਚ ਅਰਬਾਂ ਦਾ ਪ੍ਰਸਿੱਧ ਮੰਦਿਰ ਸੀ। ਪਿਤਾ ਦੀ ਮ੍ਰਿਤੂ ਪਿਛੋਂ ਮੁਹੰਮਦ ਸਾਹਿਬ ਦੀ ਪਰਵਰਿਸ਼ ਇਨ੍ਹਾਂ ਦੇ ਦਾਦੇ ਅਬਦੁਲ ਮੁੱਤਲਿਬ ਨੇ ਕੀਤੀ। ਪਰ ਕੁਝ ਚਿਰ ਪਿਛੋਂ ਉਹ ਵੀ ਗੁਜ਼ਰ ਗਏ ਅਤੇ ਫਿਰ ਇਨ੍ਹਾਂ ਦੇ ਚਾਚੇ ਅਬੂਤਾਲਿਬ ਨੇ ਇਨ੍ਹਾਂ ਦੀ ਸੰਭਾਲ ਕੀਤੀ। ਅਬੂਤਾਲਿਬ ਅਲੀ ਦੇ ਪਿਤਾ ਸਨ ਜੋ ਪਿਛੋ ਇਸਲਾਮ ਦੇ ਭਾਰੀ ਯੋਧਾ ਅਤੇ ਚੌਥੇ ਖ਼ਲੀਫ਼ਾ ਜਾਂ ਉੱਤਰ-ਅਧਿਕਾਰੀ ਬਣੇ। ਮੁਹੰਮਦ ਸਾਹਿਬ ਦੀ ਜਨਮ ਤੋਂ ਪ੍ਰਤਿਭਾ ਅਤੇ ਉਨ੍ਹਾਂ ਦਾ ਸੁੱਚਾ ਆਚਰਣ ਲੋਕਾਂ ਉਪਰ ਚੰਗਾ ਪ੍ਰਭਾਵ ਪਾਉਂਦੇ ਸਨ। ਵਡੇਰੇ ਹੋਏ ਮੁਹੰਮਦ ਸਾਹਿਬ ਨੂੰ ਲੋਕ "ਅਮੀਨ" ਕਹਿੰਦੇ ਸਨ, ਜਿਸ ਦਾ ਅਰਥ ਹੈ ਦਿਆਨਤਦਾਰ ਅਤੇ ਵਿਸ਼ਵਾਸ ਦੇ ਯੋਗ ਪੁਰਸ਼।

ਮੁਹੰਮਦ ਸਾਹਿਬ ਮੱਕੇ ਵਿਚ ਰਹਿੰਦੇ ਸਨ। ਮੱਕੇ ਦੇ ਲੋਕ ਬਹੁਤ ਕਰਕੇ ਵਪਾਰੀ ਸਨ ਜੋ ਮਾਲ ਊਠਾਂ ਉਪਰ ਲੱਦ ਕੇ ਉੱਤਰ ਵੱਲ ਦੇ ਦੇਸ਼ਾਂ ਵਿਚ ਲੈ ਜਾਂਦੇ ਸਨ। ਰਸਤੇ ਵਿਚ ਪਹਾੜ ਅਤੇ ਮਾਰੂਥਲ ਪੈਂਦੇ ਸਨ, ਪਰ ਵਪਾਰ ਦਾ ਇਹ ਸਿਲਸਿਲਾ ਜਾਰੀ ਸੀ। ਮੁਹੰਮਦ ਸਾਹਿਬ ਦੇ ਬਚਪਨ ਤੇ ਜਵਾਨੀ ਬਾਰੇ ਬਹੁਤ ਵਿਸਤਾਰ ਨਾਲ ਤਾਂ ਹਾਲਾਤ ਦਾ ਪਤਾ ਨਹੀਂ, ਪਰ ਇੰਨ੍ਹਾ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੂੰ ਕਈ ਭਵਿੱਖ ਬਾਣੀਆਂ ਕਰਕੇ ਇਹ ਸਮਝਿਆ ਗਿਆ ਹੈ ਕਿ ਕੋਈ ਮਹਾਂਪੁਰਸ਼ ਹੋਣਗੇ। ਉਸ ਸਮੇਂ ਵਿਚ ਮੱਕੇ ਦੇ ਲੋਕ ਮੂਰਤੀ ਪੂਜਾ ਕਰਦੇ ਸਨ ਅਤੇ ਇਸੇ ਤਰ੍ਹਾਂ ਤਾਰਾ ਮੰਡਲ ਨੂੰ ਵੀ ਦੇਵਤੇ ਸਮਝਦੇ ਸਨ। ਇਸ ਤੋਂ ਬਿਨਾ ਪੱਥਰਾਂ ਅਤੇ ਜੜ੍ਹ ਵਸਤਾਂ ਦੀ ਪੂਜਾ ਹੁੰਦੀ ਸੀ। ਜਿੰਨਾ ਅਤੇ ਰੂਹਾਂ ਨੂੰ ਵੀ ਪੂਜਿਆ ਜਾਂਦਾ ਸੀ। ਮੱਕੇ ਵਿਚ ਹਰ ਵਰ੍ਹੇ ਭਾਰਾ ਮੇਲਾ ਲਗਦਾ ਸੀ, ਜਿਸ ਨਾਲ ਉਥੋਂ ਦਾ ਵਪਾਰ ਵੀ ਚਮਕ ਉਠਦਾ ਸੀ। ਉਸ ਸਮੇਂ ਅਰਬ ਦੇ ਕਬੀਲਿਆਂ ਦੀ

ਮਾਨਸਿਕ ਅਤੇ ਸਮਾਜਿਕ ਦਸ਼ਾ ਬਹੁਤ ਵਿਗੜੀ ਹੋਈ ਸੀ। ਇਸਤਰੀਆਂ ਨੂੰ ਭੇਡਾਂ ਬੱਕਰੀਆਂ ਵਾਂਗ ਸਮਝਿਆ ਜਾਂਦਾ ਸੀ। ਛੋਟੀਆਂ ਲੜਕੀਆਂ ਨੂੰ ਜੰਮਦਿਆਂ ਹੀ ਕਈ ਕਬੀਲੇ ਮਾਰ ਦਿੰਦੇ ਸਨ। ਹਰ ਕਬੀਲਾ ਆਪਣੇ ਆਪ ਵਿਚ ਭਾਰੀ ਅਣਖ ਵਾਲਾ ਅਤੇ ਦੂਜਿਆਂ ਦਾ ਵੈਰੀ ਸੀ, ਅਤੇ ਇਨ੍ਹਾਂ ਵਿਚਕਾਰ ਲੜਾਈਆਂ ਆਮ ਹੁੰਦੀਆਂ ਰਹਿੰਦੀਆ ਸਨ। ਕਿਉਂਕਿ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਹੁੰਦੀ ਸੀ, ਇਸ ਕਰਕੇ ਕਈ ਵਾਰ ਧਾਰਮਿਕ ਲੜਾਈਆਂ ਬਹੁਤ ਜ਼ੋਰ ਸ਼ੋਰ ਦੀਆਂ ਹੁੰਦੀਆਂ ਸਨ।

ਮੁਹੰਮਦ ਸਾਹਿਬ ਧਰਮ ਦੀ ਉਸ ਧਾਰਾ ਦੇ ਵਧੇਰੇ ਨਿਕਟ ਹੋਏ ਜੋ ਯਹੂਦੀ ਅਤੇ ਈਸਾਈ ਧਰਮ ਦੀ ਪਰੰਪਰਾ ਸੀ। ਇਸ ਧਾਰਾ ਨੂੰ "ਸਾਮੀ" ਧਰਮਾਂ ਦੀ ਧਾਰਾ ਕਿਹਾ ਜਾਂਦਾ ਹੈ। ਇਸ ਧਾਰਾ ਦਾ ਇਕ ਵਿਸ਼ੇਸ਼ ਲੱਛਣ ਹੈ-ਇਕ ਰੱਬ ਦੀ ਪੂਜਾ। ਬਹੁਤ ਸਾਰੇ ਇਤਿਹਾਸਕ ਪਾਤਰ, ਜੋ ਯਹੂਦੀਆਂ ਅਤੇ ਈਸਾਈਆਂ ਦੀਆਂ ਧਰਮ ਪੁਸਤਕਾਂ ਵਿਚ ਹਨ, ਮੁਹੰਮਦ ਸਾਹਿਬ ਨੇ ਇਸਲਾਮ ਵਿਚ ਵੀ ਉਨ੍ਹਾਂ ਨੂੰ ਸੰਮਿਲਿਤ ਕੀਤਾ। ਮੁਹੰਮਦ ਸਾਹਿਬ ਮੁੱਢ ਤੋਂ ਹੀ ਮੂਰਤੀ ਪੂਜਾ ਨੂੰ ਘ੍ਰਿਣਾ ਨਾਲ ਵੇਖਦੇ ਸਨ। ਪਰ ਕਿਉਂਕਿ ਅਰਬ ਦੇ ਆਮ ਲੋਕੀ ਮੂਰਤੀ-ਪੂਜ ਸਨ, ਇਸ ਕਰਕੇ ਇਸ ਦੇ ਖੰਡਨ ਲਈ ਭਾਰੇ ਅੰਦੋਲਨ ਦੀ ਲੋੜ ਸੀ। ਇਹ ਅੰਦੋਲਨ ਪਿਛੋਂ ਜਾ ਕੇ ਇਸਲਾਮ ਧਰਮ ਕਹਾਇਆ।

(2)

ਜਦ ਮੁਹੰਮਦ ਸਾਹਿਬ ਕੋਈ ਵੀਹ ਵਰ੍ਹੇ ਦੇ ਸਨ ਤਾਂ ਆਪਣੇ ਕਬੀਲੇ ਕੁਰੈਸ਼ ਅਤੇ ਇਕ ਹੋਰ ਕਬੀਲੇ ਵਿਚਕਾਰ ਲੜਾਈ ਵਿਚ ਸ਼ਾਮਿਲ ਹੋਏ। ਪਰ ਆਮ ਕਰਕੇ ਇਨ੍ਹਾਂ ਦਾ ਕਿੱਤਾ ਇਸ ਸਮੇਂ ਪਸ਼ੂ ਪਾਲਣ ਅਤੇ ਕਈ ਪ੍ਰਕਾਰ ਦੀ ਮਿਹਨਤ ਸੀ। ਇਸ ਦੇ ਨਾਲ ਹੀ ਇਹ ਅਵੱਸ਼ ਜਾਪਦਾ ਹੈ ਕਿ ਇਨ੍ਹਾਂ ਦੇ ਵਿਅਕਤਿਤਵ ਵਿਚ ਕੋਈ ਅਲੌਕਿਕ ਗੱਲ ਸੀ, ਜਿਸ ਨਾਲ ਇਨ੍ਹਾਂ ਦਾ ਸਤਿਕਾਰ ਬਣਿਆ ਰਿਹਾ। ਜਦ ਇਹ ਪੰਝੀ ਵਰ੍ਹੇ ਦੇ ਹੋਏ ਤਾਂ ਇਕ ਮਾਲਦਾਰ ਵਿਧਵਾ ਇਸਤਰੀ ਪਾਸ, ਜਿਸ ਦਾ ਨਾਮ ਖਦੀਜਾ ਸੀ, ਨੌਕਰ ਹੋ ਗਏ, ਅਤੇ ਉਸ ਦੀ ਵਪਾਰਕ ਯੋਜਨਾਵਾਂ ਦੇ ਮੁਖਤਿਆਰ ਬਣ ਗਏ। ਆਪਣੀ ਈਮਾਨਦਾਰੀ ਕਰਕੇ ਇਹ ਖਦੀਜਾ ਦੇ ਮਨ ਉਪਰ ਛਾ ਗਏ। ਉਸ ਦਾ ਵਪਾਰ ਵਧਿਆ। ਨਾਲ ਹੀ ਉਸ ਨੇ ਇਨ੍ਹਾਂ ਨਾਲ ਪੱਕਾ ਸੰਬੰਧ ਜੋੜਨ ਦਾ ਨਿਸ਼ਚਾ ਧਾਰਿਆ। ਸੋ ਉਸ ਨੇ ਇਨ੍ਹਾਂ ਨਾਲ ਵਿਆਹ ਕਰਾ ਲਿਆ। ਭਾਵੇਂ ਖਦੀਜਾ ਦੀ ਉਮਰ ਇਨ੍ਹਾਂ ਤੋਂ ਪੰਦਰਾਂ ਵਰ੍ਹੇ ਵੱਧ ਸੀ ਤਾਂ ਵੀ ਇਸ ਵਿਵਾਹਿਤ ਜੋੜੇ ਦਾ ਜੀਵਨ ਬਹੁਤ ਸੁੱਖੀ ਸੀ। ਮੁਹੰਮਦ ਚੰਗੇ ਕੱਦ ਦਾ ਚਿਤ ਲਗਦਾ ਮਰਦ ਸੀ। ਉਸ ਦੀਆਂ ਕਾਲੀਆਂ ਅੱਖਾਂ ਤੇ ਕਾਲੇ ਕੇਸ ਸੁੰਦਰ ਮੁਸਕਾਨ ਤੇ ਗੰਭੀਰ ਸੁਭਾਓ ਸਭ ਦੇ ਮਨ ਉਪਰ ਅਸਰ ਪਾਉਂਦੇ ਸਨ। ਖਦੀਜਾ ਨਾਲ ਮੁਹੰਮਦ ਦੀ ਜ਼ਿੰਦਗੀ ਦੇ ਪੰਦਰਾਂ ਵਰ੍ਹੇ ਬੀਤੇ। ਇਸ ਸਮੇਂ ਪੁੱਤਰ ਧੀਆਂ ਹੋਏ। ਪੁੱਤਰ ਤਾਂ ਕਾਲਵੱਸ ਹੋ ਗਏ, ਪਰ ਧੀਆਂ ਵੱਡੀਆਂ ਹੋਈਆਂ।

ਇਸ ਸਮੇਂ ਵਿਚ ਮੁਹੰਮਦ ਸਾਹਿਬ ਦੇ ਮਨ ਅਤੇ ਆਤਮਾ ਉਪਰ ਧਾਰਮਿਕ ਭਾਵ ਪ੍ਰਬੀਨ ਹੁੰਦੇ ਜਾ ਰਹੇ ਸਨ। ਕਿਹਾ ਜਾਂਦਾ ਹੈ ਕਿ ਕਾਰ-ਵਿਹਾਰ ਨੂੰ ਛੱਡ ਕੇ ਬਹੁਤ ਵਾਰੀ ਉਹ ਇਕਾਂਤ ਵਿਚ ਚਲੇ ਜਾਂਦੇ ਸਨ; ਅਤੇ ਮਾਨੋਂ ਸਿਰਜਨਹਾਰ ਤੋਂ ਪ੍ਰੇਰਣਾ ਲੈਂਦੇ ਸਨ। ਸੋ ਇਹ ਸਮਾਂ ਉਨ੍ਹਾਂ ਦੇ ਮਨ ਵਿਚ ਉਨ੍ਹਾਂ ਵਿਚਾਰਾਂ ਦੇ ਪਰਿਪੱਕ ਹੋਣ ਦਾ ਸੀ ਜੋ ਪਿਛੋਂ ਜਾ ਕੇ ਇਸਲਾਮ-ਧਰਮ ਕਹਾਏ। ਇਸ ਸਮੇਂ ਵਿਚ ਮੁਹੰਮਦ ਸਾਹਿਬ ਨੇ ਆਪਣੇ ਇਹ ਵਿਚਾਰ ਗੁਪਤ ਹੀ ਰਖੇ ਕਿਉਂਕਿ ਉਹ ਆਪਣੇ ਮਨ ਨਾਲ ਜੂਝ ਰਹੇ ਸਨ। ਜਦ ਉਨ੍ਹਾਂ ਦਾ ਨਿਸ਼ਚਾ ਦ੍ਰਿੜ੍ਹ ਹੋ ਗਿਆ, ਉਨ੍ਹਾਂ ਨੇ ਆਪਣੇ ਨਵੇਂ ਮੱਤ ਦੀ ਘੋਸ਼ਣਾ ਕੀਤੀ। ਇਸ ਸਮੇਂ ਵਿਚ ਉਹ ਕਦੀ ਕਦੀ ਮੱਕੇ ਦੇ ਨਜ਼ਦੀਕ ਇਕ ਗੁਫਾ ਵਿਚ ਚਲੇ ਜਾਂਦੇ ਸਨ ਜਿਸ ਦਾ ਨਾਂ 'ਹਿਰਾ' ਸੀ। ਉਥੇ ਪ੍ਰਾਰਥਨਾ ਅਤੇ ਧਿਆਨ ਵਿਚ ਕਈ ਕਈ ਦਿਨ ਮਗਨ ਰਹਿੰਦੇ ਸਨ। ਦਿਨਾ-ਬੱਧੀ ਖਾਂਦੇ ਪੀਂਦੇ ਨਹੀਂ ਸਨ, ਅਤੇ ਇਸੇ ਤਰ੍ਹਾਂ ਤਪੱਸਿਆ ਦਾ ਜੀਵਨ ਬਿਤਾਉਂਦੇ ਸਨ। ਕਈ ਵਾਰੀ ਇਨ੍ਹਾਂ ਨੂੰ ਆਕਾਸ਼ਵਾਣੀ ਹੁੰਦੀ ਪ੍ਰਤੀਤ ਹੁੰਦੀ ਸੀ। ਅਤੇ ਫਿਰ ਕੰਬਣੀ ਜਿਹੀ ਚੜ੍ਹ ਕੇ ਇਕ ਤਰ੍ਹਾਂ ਦੀ ਸਮਾਧੀ ਵਿਚ ਚਲੇ ਜਾਂਦੇ ਸਨ। ਇਹ ਸਾਰੀ ਦਸ਼ਾ ਧਰਮ ਦੇ ਜੀਵਨ ਦੀ ਤੀਬਰਤਾ ਦੀ ਲਖਾਇਕ ਹੈ। ਇਹ ਆਪਣੇ ਵਿਚਾਰ ਕੇਵਲ ਖਦੀਜਾ ਨੂੰ ਹੀ ਦੱਸਦੇ ਸਨ। ਉਹ ਇਨ੍ਹਾਂ ਨੂੰ ਸਹਾਰਾ ਦਿੰਦੀ ਸੀ। ਆਕਾਸ਼ਵਾਣੀ ਵਿਚ ਇਨ੍ਹਾਂ ਨੂੰ ਇੰਜ ਸੁਣਾਈ ਦਿੰਦਾ ਸੀ ਕਿ ਸਿਰਜਨਹਾਰ ਅੱਲਾਹ ਆਪ ਬੋਲ ਰਿਹਾ ਹੈ ਅਤੇ ਕਹਿ ਰਿਹਾ ਹੈ, ਤੂੰ ਮੇਰਾ ਰਸੂਲ ਜਾਂ ਸੰਸਾਰ ਵਿਚ ਸੁਨੇਹਾਂ ਲੈ ਜਾਣ ਵਾਲਾ ਹੈਂ। ਇਹ ਆਵਾਜ਼ ਸੁਣ ਕੇ ਮੁਹੰਮਦ ਸਾਹਿਬ ਭੈ-ਭੀਤ ਹੋ ਜਾਂਦੇ ਸਨ, ਕਿਉਂਕਿ ਅੱਲਾਹ ਉਨ੍ਹਾਂ ਉਪਰ ਭਾਰੀ ਬੋਝ ਪਾ ਰਿਹਾ ਸੀ। ਪਰ ਆਵਾਜ਼ ਮੁੜ ਮੁੜ ਉਨ੍ਹਾਂ ਦੇ ਕੰਨਾ ਵਿਚ ਆਉਂਦੀ ਸੀ। ਇਕ ਵਾਰੀ ਕਿਹਾ ਜਾਂਦਾ ਹੈ ਕਿ ਰਮਜ਼ਾਨ ਦੇ ਮਹੀਨੇ ਵਿਚ, ਜਿਸ ਵਿਚ ਹੁਣ ਮੁਸਲਮਾਨ ਤੀਹ ਦਿਨ ਦਾ ਵਰਤ ਰਖਦੇ ਹਨ, ਇਕ ਦਿਨ ਹਿਰਾ ਦੀ ਗੁਫਾ ਵਿਚ ਇਕ ਭਾਰੀ ਤੇ ਦਿੱਬ ਪੁਰਸ਼ ਉਨ੍ਹਾਂ ਨੂੰ ਦਿਖਾਈ ਦਿੱਤਾ। ਇਸ ਨੇ ਕੋਲ ਆ ਕੇ ਇਨ੍ਹਾਂ ਨੂੰ ਕੁਝ ਅੱਖਰ ਵਿਖਾਏ ਅਤੇ ਕਿਹਾ ਕਿ ਇਨ੍ਹਾਂ ਨੂੰ ਪੜ੍ਹ। ਫਿਰ ਆਖਿਆ ਮੈਂ ਅਲਾਹ ਦਾ ਫਰਿਸ਼ਤਾ ਜਬਰੀਲ ਹਾਂ ਅਤੇ ਉਸ ਨੇ ਮੈਨੂੰ ਤੇਰੇ ਪਾਸ ਭੇਜਿਆ ਹੈ, ਕਿਉਂਕਿ ਤੂੰ ਅੱਲਾਹ ਦਾ ਰਸੂਲ ਹੈਂ। ਘਟਨਾ 610 ਸੰਨ ਦੀ ਹੈ, ਜਦ ਮੁਹੰਮਦ ਸਾਹਿਬ ਦੀ ਆਯੂ ਚਾਲੀ ਵਰ੍ਹੇ ਦੀ ਸੀ। ਇਸ ਸਮੇਂ ਉਨ੍ਹਾਂ ਨੂੰ ਗਿਆਨ ਹੋ ਗਿਆ ਕਿ ਮੈਂ ਅਵੱਸ਼ ਅੱਲਾਹ ਦਾ ਰਸੂਲ ਹਾਂ ਅਤੇ ਮੇਰਾ ਕੰਮ ਲੋਕਾਂ ਨੂੰ ਅੱਲਾਹ ਦੀ ਭਗਤੀ ਵਿਚ ਲਾਉਣਾ ਹੈ। ਸੋ ਇਸ ਪਿਛੋਂ ਇਸ "ਵਹੀ" ਜਾਂ ਦੈਵੀ ਪ੍ਰੇਰਣਾ ਕਰਕੇ ਮੁਹੰਮਦ ਸਾਹਿਬ ਨੇ ਆਪਣੇ ਆਪ ਨੂੰ ਲੋਕਾਂ ਦੇ ਸਾਮ੍ਹਣੇ ਅੱਲਾਹ ਦਾ ਰਸੂਲ ਆਖ ਕੇ ਪੇਸ਼ ਕੀਤਾ। ਉਨ੍ਹਾਂ ਦਾ ਪਹਿਲਾ ਸੁਨੇਹਾ ਇਹ ਸੀ ਜਿਸ ਨੂੰ ਅਰਬੀ ਦੇ ਇਨ੍ਹਾਂ ਅੱਖਰਾਂ ਰਾਹੀਂ ਪ੍ਰਗਟ ਕੀਤਾ ਗਿਆ ਹੈ। "ਲਾ ਇਲਾਹ ਇੱਲ-ਇੱਲਾਹ ਮੁਹੰਮਦ-ਰਸੂਲ ਅੱਲਾਹ।" (ਕੇਵਲ ਅੱਲਾਹ ਹੀ ਪੂਜਣ

ਯੋਗ ਹੈ ਅਤੇ ਮੁਹੰਮਦ ਉਸ ਦਾ ਰਸੂਲ ਹੈ) । ਇਹ ਇਸਲਾਮ ਧਰਮ ਦਾ ਕਾਲਿਮਾ ਜਾਂ ਮੂਲ ਮੰਤਰ ਹੈ, ਜਿਸ ਨੂੰ ਪੜ੍ਹਕੇ ਲੋਕ ਇਸਲਾਮ ਧਰਮ ਨੂੰ ਗ੍ਰਹਿਣ ਕਰਦੇ ਹਨ ।

ਮੁਹੰਮਦ ਸਾਹਿਬ ਦਾ ਸ਼ੁਰੂ ਸ਼ੁਰੂ ਵਿਚ ਅਰਬ ਦੇ ਲੋਕਾਂ ਨੇ ਬਹੁਤ ਵਿਰੋਧ ਕੀਤਾ । ਉਨ੍ਹਾਂ ਨੂੰ ਧਰਮ ਦਾ ਵਿਰੋਧੀ ਆਖਿਆ ਗਿਆ ਅਤੇ ਉਨ੍ਹਾਂ ਉਪਰ ਕਈ ਪ੍ਰਕਾਰ ਦੇ ਹਮਲੇ ਕੀਤੇ ਗਏ । ਥੋੜ੍ਹੇ ਲੋਕ ਉਨ੍ਹਾਂ ਦੇ ਅਨੁਯਾਈ ਵੀ ਬਣੇ, ਪਰ ਬਹੁਤੇ ਵਿਰੋਧੀ ਸਨ । ਪਰ ਮੁਹੰਮਦ ਸਾਹਿਬ ਆਪਣੇ ਨਿਸ਼ਚੇ ਵਿਚ ਦ੍ਰਿੜ੍ਹ ਸਨ । ਇਸ ਕਰਕੇ ਬਿਨਾ ਭੈ ਦੇ ਆਪਣੇ ਮੱਤ ਦਾ ਪ੍ਰਚਾਰ ਕਰਦੇ ਰਹੇ । ਮੁਹੰਮਦ ਸਾਹਿਬ ਨੇ ਲੋਕਾਂ ਨੂੰ ਆਖਿਆ ਕਿ ਬੁੱਤਾਂ ਦੀ ਪੂਜਾ ਛੋੜ ਦਿਓ ਅਤੇ ਇਨ੍ਹਾਂ ਨੂੰ ਤੋੜ ਦਿਓ । ਪਰ ਲੋਕੀ ਇਹ ਨਹੀਂ ਮੰਨਦੇ ਸਨ: ਤੇ ਮੁਹੰਮਦ ਸਾਹਿਬ ਦੇ ਅਨੁਯਾਈਆਂ ਉਪਰ ਹਮਲੇ ਕੀਤੇ ਗਏ । ਇਸ ਸਮੇਂ ਉਨ੍ਹਾਂ ਦੀ ਪਤਨੀ ਖਦੀਜਾ ਅਤੇ ਉਨ੍ਹਾਂ ਦੇ ਚਾਚੇ ਅਬੂਤਾਲਿਬ ਦਾ ਦੇਹਾਂਤ ਹੋ ਗਿਆ । ਸੋ ਮੁਹੰਮਦ ਸਾਹਿਬ ਲਈ ਵੀ ਮੁਸੀਬਤਾਂ ਖੜ੍ਹੀਆਂ ਹੋਈਆਂ । ਪਰ ਬੜੇ ਸਾਹਸ ਅਤੇ ਨਿਸ਼ਚੇ ਨਾਲ ਉਨ੍ਹਾਂ ਨੇ ਆਪਣੇ ਵਿਰੋਧੀਆਂ ਦਾ ਮੁਕਾਬਲਾ ਕੀਤਾ । ਮੁਹੰਮਦ ਸਾਹਿਬ ਦੀ ਜਾਨ ਖ਼ਤਰੇ ਵਿਚ ਸੀ । ਇਕ ਵਾਰੀ ਕਿੰਨੇ ਹੀ ਲੋਕਾਂ ਨੇ ਹਮਲਾ ਕੀਤਾ ਤੇ ਇਨ੍ਹਾਂ ਦੇ ਸਾਥੀ ਅਬੂ-ਬਕਰ ਨੇ ਕਿਹਾ, ਅਸੀਂ ਤਾਂ ਕੇਵਲ ਦੋ ਹਾਂ, ਉਹ ਕਿੰਨੇ ਹੀ ਹਨ । ਮੁਹੰਮਦ ਸਾਹਿਬ ਨੇ ਕਿਹਾ, ਸਾਡੇ ਨਾਲ ਇਕ ਤੀਜਾ ਵੀ ਹੈ ਤੇ ਉਹ ਅੱਲਾਹ ਹੈ । ਇੰਜ ਨਿਸ਼ਚੇ ਨਾਲ ਉਨ੍ਹਾਂ ਨੇ ਆਪਣੇ ਧਰਮ ਨੂੰ ਨਿਭਾਇਆ ।

ਇਸ ਪਿਛੋਂ ਮੱਕੇ ਦੇ ਉਨ੍ਹਾਂ ਲੋਕਾਂ ਵੱਲੋਂ, ਜਿਨ੍ਹਾਂ ਨੇ ਮੁਹੰਮਦ ਸਾਹਿਬ ਦੀ ਸਿੱਖਿਆ ਨੂੰ ਸਵੀਕਾਰ ਨਹੀਂ ਸੀ ਕੀਤਾ, ਵਿਰੋਧ ਬਹੁਤ ਵਧ ਗਿਆ । ਸੋ ਮੁਹੰਮਦ ਸਾਹਿਬ ਨੇ ਮੱਕੇ ਨੂੰ ਛਡ ਦੇਣ ਦਾ ਵਿਚਾਰ ਧਾਰਿਆ, ਤਾਂ ਜੋ ਵਧੇਰੇ ਸ਼ਾਂਤ ਸਥਾਨ ਉਪਰ ਪਹੁੰਚ ਕੇ ਆਪਣੇ ਧਰਮ ਅਰਥਾਤ ਦੀਨੇ-ਇਸਲਾਮ ਦਾ ਪ੍ਰਚਾਰ ਕਰਨ । ਸੋ ਉਹ ਇਕ ਨਗਰ ਯਤਰਬ ਚਲੇ ਗਏ ਜੋ ਮੱਕੇ ਤੋਂ ਚੋਖੀ ਦੂਰ ਹੈ । ਉਥੋਂ ਦੇ ਲੋਕ ਮੁਹੰਮਦ ਸਾਹਿਬ ਵੱਲ ਵਧੇਰੇ ਝੁਕਾਉ ਰਖਦੇ ਸਨ । ਇਹ ਘਟਨਾ ਸੰਨ 622 ਦੀ ਹੈ, ਅਤੇ ਇਸ ਨੂੰ "ਹਿਜ਼ਰਤ" ਜਾਂ "ਉਪਵਾਸ" ਆਖਦੇ ਹਨ । ਮੁਸਲਮਾਨਾ ਦਾ ਸੰਮਤ ਜਿਸ ਨੂੰ ਹਿਜਰੀ ਕਹਿੰਦੇ ਹਨ, ਇਸੇ ਦਿਨ ਤੋਂ ਆਰੰਭ ਹੁੰਦਾ । ਇਸ ਯਤਰਬ ਦਾ ਨਾ ਪਿਛੋਂ ਮਦੀਨਾ ਪਿਆ, ਜਿਸ ਦਾ ਅਰਥ ਹੈ ਸ਼ਹਿਰ ਜਾਂ ਨਗਰ । ਹੁਣ ਤੀਕ ਇਸਲਾਮ ਦੇ ਦੋ ਵੱਧ ਤੋਂ ਵੱਧ ਪਵਿੱਤਰ ਅਸਥਾਨ ਮੱਕਾ ਅਤੇ ਮਦੀਨਾ ਗਿਣੇ ਜਾਂਦੇ ਹਨ, ਜਿਥੇ ਯਾਤਰੀ ਲੋਕ ਹੱਜ ਕਰਨ ਜਾਂਦੇ ਹਨ । ਇਸ ਪਿਛੋਂ ਆਪਣੇ ਧਰਮ ਦੀ ਰੱਖਿਆ ਹਿਤ ਮੁਹੰਮਦ ਸਾਹਿਬ ਨੂੰ ਕਈ ਲੜਾਈਆਂ ਲੜਨੀਆਂ ਪਈਆਂ । ਇਸ ਸਮੇਂ ਤੋਂ ਮੁਹੰਮਦ ਸਾਹਿਬ ਦੇ ਅਨੁਯਾਈਆਂ ਦੀ ਗਿਣਤੀ ਵਧਦੀ ਗਈ । 628 ਵਿਚ ਜਦ ਮੁਹੰਮਦ ਸਾਹਿਬ ਉਪਰ ਈਮਾਨ ਰਖਣ ਵਾਲਿਆਂ ਦੀ ਸੰਖਿਆ ਚੋਖੀ ਹੋ ਗਈ ਤਾਂ ਉਹ ਪੰਦਰਾਂ ਸੌ ਦਾ ਜੱਥਾ ਲੈ ਕੇ ਮੱਕੇ ਵੱਲ

ਤੁਰੇ। ਮੱਕੇ ਵਾਲਿਆਂ ਵੱਲੋਂ ਵਿਰੋਧ ਹੁਣ ਵੀ ਹੁੰਦਾ ਰਿਹਾ ਪਰ ਮੁਹੰਮਦ ਸਾਹਿਬ ਨੇ ਉਨ੍ਹਾਂ ਨੂੰ ਸੁਲਾਹ ਦੀ ਸੰਧੀ ਕਰ ਲਈ। ਇਸ ਪਿਛੋਂ ਮੁਹੰਮਦ ਸਾਹਿਬ ਨੇ ਉਨ੍ਹਾਂ ਨਾਲ ਸੁਲਾਹ ਦੀ ਸੰਧੀ ਕਰ ਲਈ। ਇਸ ਪਿਛੋਂ ਮੁਹੰਮਦ ਸਾਹਿਬ ਮੱਕੇ ਜਾਂਦੇ ਰਹੇ ਤੇ ਉਨ੍ਹਾਂ ਦਾ ਪ੍ਰਭਾਵ ਵਧਦਾ ਰਿਹਾ। ਉਨ੍ਹਾਂ ਦੀ ਸਿੱਖਿਆ ਹੁਣ ਮੱਕੇ ਵਾਲਿਆਂ ਨੇ ਵੀ ਸਵੀਕਾਰ ਕਰ ਲਈ। ਕਾਹਬੇ ਦੇ ਧਰਮ ਸਥਾਨ ਦੀਆਂ ਮੂਰਤੀਆਂ ਤੋੜ ਦਿੱਤੀਆਂ ਗਈਆਂ। ਪਰ ਇਸ ਦੀ ਪਵਿੱਤਰਤਾ ਹੁਣ ਇਸਲਾਮ ਦੇ ਕੇਂਦਰੀ ਸਥਾਨ ਵਜੋਂ ਕਾਇਮ ਹੋ ਗਈ। ਕਾਹਬੇ ਵਿਚ ਇਕ ਪੁਰਾਣੀ ਸਿਲਾ ਹੈ ਜਿਸ ਨੂੰ ਹਜਰੇ ਅਸਵਦ ਅਰਥਾਤ ਕਾਲਾ ਪੱਥਰ ਕਿਹਾ ਜਾਂਦਾ ਹੈ। ਮੁਹੰਮਦ ਸਾਹਿਬ ਨੇ ਇਸ ਪੱਥਰ ਨੂੰ ਛੋਹਿਆ ਅਤੇ ਅਗੋ ਲਈ ਇਹ ਹੱਜ ਵਾਲਿਆਂ ਲਈ ਪਵਿੱਤਰ ਮੰਨਿਆ ਗਿਆ।

ਇਸ ਪਿਛੋਂ ਮੱਕੇ ਵਾਲਿਆਂ ਨਾਲ ਇਕ ਹੋਰ ਲੜਾਈ ਹੋਈ। ਪਰ ਹੁਣ ਮੁਹੰਮਦ ਸਾਹਿਬ ਪਾਸ ਦਸ ਹਜ਼ਾਰ ਦੀ ਫ਼ੌਜ ਸੀ। ਮੱਕੇ ਵਾਲਿਆਂ ਨੇ ਉਨ੍ਹਾਂ ਦੀ ਗੱਲ ਮੰਨ ਲਈ ਅਤੇ ਉਨ੍ਹਾਂ ਦੇ ਧਰਮ ਵਿਚ ਵੀ ਆ ਗਏ। ਇਸ ਪਿਛੋਂ ਵੀ ਭਾਵੇਂ ਕੁਝ ਲੜਾਈਆਂ ਤਾਂ ਹੋਈਆਂ ਪਰ ਹੁਣ ਮੁਹੰਮਦ ਸਾਹਿਬ ਦਾ ਗੌਰਵ ਵਧਦਾ ਜਾ ਰਿਹਾ ਸੀ। ਇਕ ਲੜਾਈ ਵਿਚ ਉਨ੍ਹਾਂ ਪਾਸ ਤੀਹ ਹਜ਼ਾਰ ਦੀ ਫ਼ੌਜ ਸੀ। ਮੁਹੰਮਦ ਸਾਹਿਬ ਦਾ ਦੇਹਾਂਤ 632 ਈ. ਵਿਚ ਹੋਇਆ ਅਤੇ ਇਸ ਸਮੇਂ ਤੱਕ ਸਾਰੇ ਅਰਬ ਦੇ ਲੋਕ ਉਨ੍ਹਾਂ ਦੇ ਧਰਮ ਵਿਚ ਆ ਚੁੱਕੇ ਸਨ। ਮੁਹੰਮਦ ਸਾਹਿਬ ਨੇ ਉਸ ਸਮੇਂ ਦੇ ਵੱਡੇ ਵੱਡੇ ਸਮਰਾਟਾ ਨੂੰ ਪੱਤਰ ਭੇਜੇ ਕਿ ਅੱਲਾਹ ਦੇ ਰਸਤੇ ਉਪਰ ਆਓ ਤੇ ਪੁਰਾਣੇ ਧਰਮਾਂ ਨੂੰ ਛੱਡ ਕੇ ਮੇਰੇ ਸੱਚੇ ਧਰਮ ਨੂੰ ਮੰਨੋ। ਇਹ ਸਮਰਾਟ ਈਰਾਨ, ਮਿਸਰ, ਚੀਨ ਅਤੇ ਰੂਮ ਦੇ ਸਨ। ਭਾਵੇਂ ਇਸ ਸਮੇਂ ਤਾਂ ਇਨ੍ਹਾਂ ਨੇ ਮਾਰੂਥਲ ਦੇ ਇਸ ਧਾਰਮਿਕ ਨੇਤਾ ਦੀ ਗੱਲ ਨਾ ਮੰਨੀ, ਪਰ ਥੋੜ੍ਹੇ ਹੀ ਸਮੇਂ ਵਿਚ ਈਰਾਨ ਅਤੇ ਮਿਸਰ ਨੂੰ ਤਾਂ ਇਸਲਾਮ ਦੇ ਲਸ਼ਕਰਾਂ ਨੇ ਆਪਣੇ ਅਧਿਕਾਰ ਵਿਚ ਲੈ ਆਉਂਦਾ ਅਤੇ ਉਥੋਂ ਦੇ ਪੁਰਾਣੇ ਧਰਮ ਨਸ਼ਟ ਕਰ ਦਿੱਤੇ। ਚੀਨੀ ਇਲਾਕੇ ਦੇ ਪੱਛਮੀ ਭਾਗਾਂ ਅਤੇ ਰੂਮੀ ਸਮਰਾਟ ਦੇ ਬਹੁਤ ਸਾਰੇ ਹਿੱਸੇ ਵੀ ਮੁਹੰਮਦੀ ਦੀਨ ਦੇ ਅਧਿਕਾਰ ਵਿਚ ਆਏ। ਇਤਿਹਾਸ ਦਸਦਾ ਹੈ ਕਿ ਮੁਹੰਮਤ ਸਾਹਿਬ ਦੇ ਦੇਹਾਂਤ ਦੇ ਇਕ ਸੌ ਵਰ੍ਹੇ ਦੇ ਅੰਦਰ ਇਨ੍ਹਾਂ ਦੇ ਧਰਮ ਦਾ ਅਧਿਕਾਰ ਇਸ ਹੱਦ ਤੱਕ ਪੱਸਰਿਆ ਕਿ ਭਾਰਤ ਦੀ ਸੀਮਾ ਅਤੇ ਤੁਰਕਿਸਤਾਨ ਤੋਂ ਲੈ ਕੇ ਉਤਰੀ ਅਫ਼ਰੀਕਾ ਸਮੇਤ ਸਪੇਨ ਤੱਕ ਮੁਹੰਮਦ ਸਾਹਿਬ ਦੇ ਅਨੁਯਾਈਆਂ ਦੀ ਰਾਜਸੱਤਾ ਫੈਲ ਗਈ। ਕਿਸੇ ਧਰਮ ਦਾ ਅਧਿਕਾਰ ਇੰਨੇ ਥੋੜ੍ਹੇ ਸਮੇਂ ਵਿਚ ਨਹੀਂ ਫੈਲਿਆ, ਮੁਹੰਮਦ ਸਾਹਿਬ ਦੇ ਧਰਮ ਦੇ ਨਾਲ ਇਕ ਨਵੀਂ ਸੰਸਕ੍ਰਿਤੀ ਉਠੀ, ਜਿਸ ਦਾ ਆਧਾਰ ਅਰਬੀ ਭਾਸ਼ਾ ਸੀ ਅਤੇ ਜਿਸ ਦਾ ਮੁਹਾਂਦਰਾ ਹੁਣ ਤੱਕ ਕਰੋੜਾਂ ਲੋਕਾਂ ਦੇ ਵਿਚਾਰਾਂ ਅਤੇ ਰਹਿਣ-ਸਹਿਣ ਤੋਂ ਪ੍ਰਤੀਤ ਹੈ। ਇਸ ਸਮੇਂ ਭਾਵੇਂ ਸਪੈਨ ਵਿਚੋਂ ਤਾਂ ਇਸਲਾਮ ਦਾ ਪਤਨ ਹੋ ਚੁੱਕਾ ਹੈ, ਪਰ ਅਨੇਕਾਂ ਨਵੇਂ ਦੇਸ਼ ਇਸਲਾਮ ਦੇ ਅਧੀਨ ਆਏ ਹਨ ਅਤੇ ਏਸ਼ੀਆ ਵਿਚ ਪੁਰਾਤਨ ਰੂਮੀ

ਸਾਮਰਾਜ ਅਤੇ ਦੂਰ ਪੂਰਬ ਵਿਚ ਮਲਾਇਆ ਅਤੇ ਇੰਡੋਨੇਸ਼ੀਆ ਆਦਿਕ ਦੇਸ਼ਾਂ ਤੱਕ ਇਸਲਾਮ ਫੈਲਿਆ ਹੋਇਆ ਹੈ। ਜਗਤ ਵਿਚ ਇਸ ਸਮੇਂ ਤਿੰਨ ਧਰਮ ਹਨ ਜਿਨ੍ਹਾਂ ਦੇ ਧਰਮ ਦੇ ਅਨੁਯਾਈ ਸਭ ਤੋਂ ਵੱਧ ਗਿਣਤੀ ਵਾਲੇ ਹਨ। ਇਹ ਹਨ ਈਸਾਈ ਮੱਤ, ਬੁੱਧ ਮੱਤ ਅਤੇ ਇਸਲਾਮ। ਇਸ ਤੋਂ ਪ੍ਰਤੀਤ ਹੋ ਜਾਂਦਾ ਹੈ ਕਿ ਮੁਹੰਮਦ ਸਾਹਿਬ ਦੇ ਸਨੇਹ ਨੇ ਸੰਸਾਰ ਭਰ ਵਿਚ ਕਿੰਨਾ ਪ੍ਰਭਾਵ ਪਾਇਆ।

(3)

## ਮੁਹੰਮਦ ਸਾਹਿਬ ਦੀ ਸਿੱਖਿਆ ਦੇ ਕੁਝ ਅੰਗ

ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਮੁਹੰਮਦ ਸਾਹਿਬ ਦੀ ਸਿੱਖਿਆ ਦਾ ਮੁੱਢਲਾ ਅਸੂਲ ਇਕੋ ਇਕ ਰੱਬ ਦੀ ਪੂਜਾ ਹੈ, ਜਿਸ ਦਾ ਨਾਮ ਅੱਲਾਹ ਹੈ ਅਤੇ ਇਸ ਤੋਂ ਬਿਨਾ ਕਿਸੇ ਦ੍ਰਿਸ਼ਟਮਾਨ ਵਸਤੂ ਦੀ ਪੂਜਾ ਵਿਵਰਜਿਤ ਹੈ। ਮੁਹੰਮਦ ਸਾਹਿਬ ਦੇ ਧਰਮ ਦੀ ਵਿਆਖਿਆ ਕੁਰਾਨ ਵਿਚ ਹੈ, ਜਿਸ ਦਾ ਅਰਥ ਹੈ ਪੁਸਤਕ ਜਾਂ ਗ੍ਰੰਥ। ਇਸ ਬਾਰੇ ਨਿਸ਼ਚਾ ਇਹ ਹੈ ਕਿ ਅੱਲਾਹ ਦਾ ਭੇਜਿਆ ਹੋਇਆ ਜਬਰੀਲ ਫਰਿਸ਼ਤਾ ਆ ਕੇ ਅੱਲਾਹ ਦੀ ਬਾਣੀ ਮੁਹੰਮਦ ਦੇ ਕੰਨ ਵਿਚ ਸੁਣਾਉਂਦਾ ਸੀ ਤੇ ਉਹ ਇਹ ਬਾਣੀ ਬੋਲ ਕੇ ਲਿਖਵਾ ਦਿੰਦੇ ਸਨ। ਇਸ ਸਮੁੱਚੇ ਸੰਗ੍ਰਹਿ ਦਾ ਨਾਂ ਕੁਰਾਨ ਹੈ। ਇਕ ਅੱਲਾਹ ਦੀ ਪੂਜਾ ਤੋਂ ਉਪਰੰਤ ਮੁਹੰਮਦ ਸਾਹਿਬ ਨੇ ਭਰਾਤਰੀ ਭਾਵ ਦਾ ਪ੍ਰਚਾਰ ਕੀਤਾ, ਜਿਸ ਕਰਕੇ ਸਭ ਇਸਲਾਮ ਦੇ ਅਨੁਯਾਈ ਬਰਾਬਰ ਮੰਨੇ ਗਏ, ਅਤੇ ਜਾਤੀ ਵੰਸ਼ ਆਦਿ ਦੇ ਵਿਤਕਰੇ ਕਰਕੇ ਕੋਈ ਉਚ ਨੀਚ ਨਾ ਰਹੀ। ਉਸ ਸਮੇਂ ਮਨੁੱਖ ਅਤੇ ਇਸਤਰੀਆਂ ਦਾਸ ਦਾਸੀਆਂ ਕਰਕੇ ਵਿਕਦੇ ਸਨ। ਮੁਹੰਮਦ ਸਾਹਿਬ ਨੇ ਇਨ੍ਹਾਂ ਪ੍ਰਤਿ ਚੰਗੇ ਵਰਤਾਰੇ ਦਾ ਹੁਕਮ ਦਿੱਤਾ। ਹੋਰ ਮੁਹੰਮਦ ਸਾਹਿਬ ਦੇ ਹੁਕਮ ਅਨੁਸਾਰ ਖਾਣ ਪੀਣ ਦੀਆਂ ਕੁਝ ਵਸਤਾਂ ਹਰਾਮ ਜਾਂ ਵਿਵਰਜਿਤ ਮੰਨੀਆਂ ਗਈਆਂ। ਇਨ੍ਹਾਂ ਬਾਰੇ ਮੁਸਲਮਾਨ ਬੜੇ ਦ੍ਰਿੜ੍ਹ ਹਨ ਪਰ ਇਨ੍ਹਾਂ ਵਿਚ ਉਸ ਪ੍ਰਕਾਰ ਦੀ ਛੂਤ ਛਾਤ ਨਹੀਂ ਜਿਹੀ ਕਿ ਭਾਰਤ ਦੇ ਵਰਣ-ਆਸ਼ਰਮ ਅਨੁਸਾਰ ਹੈ। ਮੁਹੰਮਦ ਸਾਹਿਬ ਨੇ ਪ੍ਰਾਰਥਨਾ ਦੇ ਪੰਜ ਸਮੇਂ ਨੀਯਤ ਕੀਤੇ, ਜੋ ਸਵੇਰੇ ਸੂਰਜ ਚੜ੍ਹਦੇ, ਦੁਪਹਿਰ, ਤੀਜੇ ਪਹਿਰ, ਛਪਦੇ ਸੂਰਜ ਅਤੇ ਸੌਣ ਵੇਲਾ ਹਨ। ਇਸ ਪ੍ਰਾਰਥਨਾ ਨੂੰ ਨਮਾਜ਼ ਆਖਦੇ ਹਨ। ਇਸੇ ਤਰ੍ਹਾਂ ਰਮਜ਼ਾਨ ਦੇ ਮਹੀਨੇ ਵਿਚ, ਜਿਸ ਦਾ ਸਮਾਂ ਚੰਦਰ-ਪੱਖੀ ਮਹੀਨਿਆਂ ਉਪਰ ਆਧਾਰਿਤ ਹੋਣ ਕਰਕੇ ਬਦਲਦਾ ਰਹਿੰਦਾ ਹੈ, ਤੀਹ ਰੋਜ਼ੇ ਜਾਂ ਵਰਤ ਰਖਣ ਦਾ ਹੁਕਮ ਦਿੱਤਾ। ਇਸ ਤੋਂ ਬਿਨਾਂ ਇਸਲਾਮ ਦੀ ਧਾਰਮਿਕ ਵਿਵਸਥਾ ਵਿਚ ਹੋਰ ਬਹੁਤ ਸਾਰੇ ਹੁਕਮ ਹਨ, ਜਿਨ੍ਹਾਂ ਨੂੰ ਸ਼ਰੀਅਤ ਆਖਦੇ ਹਨ। ਇਸ ਦਾ ਅਰਥ ਹੈ ਧਰਮ-ਮਾਰਗ। ਹਰ ਮੁਸਲਮਾਨ ਲਈ ਜੀਵਨ ਵਿਚ ਇਕ ਵਾਰ ਮੱਕੇ ਦਾ ਹੱਜ ਜਾਂ ਯਾਤਰਾ ਦਾ ਹੁਕਮ ਹੈ। ਨਮਾਜ਼ ਕਾਹਬੇ ਵੱਲ ਮੂੰਹ ਕਰਕੇ ਪੜ੍ਹੀ ਜਾਂਦੀ ਹੈ। ਇਸੇ ਕਰਕੇ ਭਾਰਤ ਦੇ ਮੁਸਲਮਾਨ ਪੱਛਮ ਵੱਲ ਮੂੰਹ ਕਰਕੇ ਨਮਾਜ਼ ਪੜ੍ਹਦੇ ਹਨ। ਵਰ੍ਹੇ

ਵਿਚ ਮੁਸਲਮਾਨਾਂ ਦੇ ਦੋ ਵੱਡੇ ਪੂਰਬ ਆਉਂਦੇ ਹਨ, ਜਿਨ੍ਹਾਂ ਨੂੰ ਈਦ ਜਾਂ ਹਰਸ਼ ਦੇ ਦਿਹਾੜੇ ਕਿਹਾ ਜਾਂਦਾ ਹੈ। ਇਨ੍ਹਾਂ ਦਿਨਾਂ ਨੂੰ ਮੁਸਲਮਾਨ ਇਕੱਠੇ ਹੋ ਕੇ ਨਮਾਜ਼ ਪੜ੍ਹਦੇ ਹਨ, ਅਤੇ ਸਭੇ ਚੰਗੇ ਬਸਤਰ ਧਾਰਣ ਕਰਕੇ ਉਸ ਦਿਨ ਵਿਤ ਅਨੁਸਾਰ ਚੰਗਾ ਭੋਜਨ ਖਾਂਦੇ ਹਨ। ਹਰ ਸ਼ੁਕਰਵਾਰ ਨੂੰ ਦੁਪਹਿਰ ਵੇਲੇ ਮੁਸਲਮਾਨਾਂ ਦੀ ਕਿਸੇ ਕੇਂਦਰੀ ਸਥਾਨ ਉਪਰ ਇਕੱਠੀ ਨਮਾਜ਼ ਹੁੰਦੀ ਹੈ। ਮੁਸਲਮਾਨਾਂ ਦੇ ਧਾਰਮਿਕ ਆਗੂ ਨੂੰ ਮੌਲਵੀ ਜਾਂ ਇਮਾਮ ਆਖਦੇ ਹਨ। ਮੁਸਲਮਾਨਾਂ ਵਿਚਕਾਰ ਬਹੁਤ ਸੰਪਰਦਾਵਾਂ ਹਨ ਪਰ ਅੱਲਾਹ, ਮੁਹੰਮਦ ਅਤੇ ਕੁਰਾਨ ਦੇ ਨਾਂ ਉਪਰ ਸਭ ਇਕੱਠੇ ਹਨ। ਹੋਰ ਵੱਖੋ ਵੱਖ ਵਿਤਕਰੇ ਅਤੇ ਭੇਦ ਇਨ੍ਹਾਂ ਵਿਚਕਾਰ ਹਨ।

# ਸ੍ਰੀ ਸ਼ੰਕਰਾਚਾਰੀਆ

(789-821 ਈਸਵੀ)

(1)

ਸ਼ੰਕਰਾਚਾਰੀਆ ਜੀ ਨੂੰ 'ਜਗਤ ਗੁਰੂ' ਕਰਕੇ ਸਤਿਕਾਰਿਆ ਗਿਆ ਹੈ, ਅਤੇ ਉਨ੍ਹਾਂ ਦੇ ਸਮੇਂ ਤੋਂ ਹੁਣ ਤੀਕ ਜਦ ਲਗਭਗ ਬਾਰਾਂ ਸ਼ਤਾਬਦੀਆਂ ਬੀਤ ਚੁਕੀਆਂ ਹਨ, ਉਨ੍ਹਾਂ ਦੇ ਚਾਰ ਮੱਠਾਂ ਜਾਂ ਗੱਦੀਆਂ ਦੇ ਉਤਰਾਧਿਕਾਰੀਆਂ ਨੂੰ ਵੀ ਜਗਤ ਗੁਰੂ ਸ਼ੰਕਰਾਚਾਰੀਆ ਕਰਕੇ ਪੂਜਿਆ ਜਾਂਦਾ ਹੈ। ਇਹ ਗੱਦੀਆਂ ਭਾਰਤ ਦੀਆਂ ਚਾਰੇ ਦਿਸ਼ਾਵਾਂ ਵਿਚ ਹਨ–ਸ੍ਰਿੰਗੇਰੀ ਦੱਖਣ ਵਿਚ, ਜਗਨਨਾਥ ਪੁਰੀ ਪੂਰਬ ਵਿਚ, ਦਵਾਰਕਾ ਪੱਛਮ ਵਿਚ ਅਤੇ ਬਦਰੀਨਾਥ (ਕਸ਼ਮੀਰ) ਉੱਤਰ ਵਿਚ। ਇਸ ਤੋਂ ਉਪਰੰਤ ਦੱਖਣ ਵਿਚ ਕਾਂਚੀਵਰਮ ਵਿਚ ਵੀ ਇਕ ਇਨ੍ਹਾਂ ਦਾ ਮੱਠ ਸਥਾਪਿਤ ਹੈ। ਇਹ ਮਹਾਨ ਆਤਮਾ ਜਿਨ੍ਹਾਂ ਦੇ ਗਿਆਨ ਦਾ ਪ੍ਰਭਾਵ ਭਾਰਤ ਦੇ ਧਾਰਮਿਕ ਚਿੰਤਨ ਉਪਰ ਹੁਣ ਤੀਕ ਪ੍ਰਬਲ ਹੈ, ਧੁਰ ਦੱਖਣੀ ਭਾਰਤ ਦੇ ਕੇਰਲ ਪ੍ਰਾਂਤ ਵਿਚ ਇਕ ਛੋਟੇ ਜਿਹੇ ਨਗਰ ਕਾਲਾਦੀ ਵਿਚ ਜਨਮੇ। ਇਹ ਨਗਰ ਚੂਰਣਾ ਨਾਮ ਨਦੀ ਦੇ ਤਟ ਉਪਰ ਅੰਗੁਮਾਲੀ ਰੇਲਵੇ ਸਟੇਸ਼ਟ ਤੋਂ ਕੋਈ ਢਾਈ ਮੀਲ ਦੀ ਵਿਥ ਉਪਰ ਹੈ। ਹੁਣ ਉਥੇ ਸ੍ਰੀ ਸ਼ੰਕਰਾਚਾਰੀਆ ਦੀ ਯਾਦ ਵਿਚ ਮੰਦਰ ਬਣਿਆ ਹੋਇਆ ਹੈ ਅਤੇ ਲੋਕੀ ਯਾਤਰਾ ਲਈ ਜਾਂਦੇ ਹਨ। ਸ਼ੰਕਰਾਚਾਰੀਆ ਦੀ ਜੀਵਨ ਕਥਾ ਵੀ ਅਤਿਅੰਤ ਵਿਚਿੱਤਰ ਹੈ, ਅਤੇ ਉਸ ਤੋਂ ਇਨ੍ਹਾਂ ਦੀ ਆਲੌਕਿਕ ਪ੍ਰਤਿਭਾ ਦਾ ਤੀਬਰ ਪ੍ਰਭਾਵ ਮਨ ਉਪਰ ਪੈਂਦਾ ਹੈ।

ਇਨ੍ਹਾਂ ਦੇ ਸਮੇਂ ਬਾਰੇ ਮਤਭੇਦ ਹੈ, ਪਰ ਸਾਧਾਰਣ ਮੱਤ ਇਹੋ ਹੈ ਕਿ ਇਨ੍ਹਾਂ ਦਾ ਜਲਮ ਈਸਾ ਸੰਮਤ ਦੇ 789ਵੇਂ ਵਰ੍ਹੇ ਵਿਚ ਵੈਸਾਖ ਪੂਰਨਿਮਾ ਨੂੰ ਹੋਇਆ, ਅਤੇ ਕੇਵਲ ਬੱਤੀ ਵਰ੍ਹੇ ਦੀ ਆਯੂ ਭੋਗ ਕੇ ਇਹ ਦੈਵੀ ਪੁਰਸ਼ 821 ਈਸਵੀ ਸੰਮਤ ਵਿਚ ਦੇਹ ਤਿਆਗ ਗਿਆ। ਕਈ ਪੁਸਤਕਾਂ ਵਿਚ ਲਿਖਿਆ ਹੈ ਕਿ ਇਨ੍ਹਾਂ ਨੇ ਅੱਸੀ ਵਰ੍ਹੇ ਦੀ ਆਯੂ ਭੋਗੀ। ਆਪਣੀ ਆਯੂ ਵਿਚ ਇਸ ਮਹਾਂਪੁਰਸ਼ ਨੇ ਭਾਰਤ ਦੀ ਧਾਰਮਿਕ ਵਿਚਾਰਧਾਰਾ ਵਿਚ ਅਜਿਹੀ ਕ੍ਰਾਂਤੀ ਲੈ ਆਂਦੀ ਜਿਸ ਦੀ ਮੁਹਰ ਹੁਣ ਤੀਕ ਲਗੀ ਹੋਈ ਹੈ। ਭਾਰਤ ਵਿਚ ਧਰਮ ਪ੍ਰਚਾਰ ਅਤੇ ਧਾਰਮਿਕ ਚਰਚਾ ਉਨ੍ਹਾਂ ਹੀ ਪਥਾਂ ਉਪਰ ਅਤੇ ਉਸੇ ਪਰਿਭਾਸ਼ਾ ਵਿਚ ਹੁੰਦੀ ਹੈ ਜੋ ਸ਼ੰਕਰਾਚਾਰੀਆ ਨੇ ਪਰਵਾਣਿਤ ਕੀਤੇ। ਇਨ੍ਹਾਂ ਦੇ ਪਿਤਾ ਦਾ ਨਾਮ ਸ਼ਿਵ ਗੁਰੂ ਅਤੇ ਇਨ੍ਹਾਂ ਦੀ ਮਾਤਾ ਦਾ ਨਾਮ ਆਰੀਯੰਬਾ ਸੀ। ਜਾਤੀ ਦੇ ਇਹ ਨੰਬੂਦਰੀ

ਬ੍ਰਾਹਮਣ ਸਨ ਜੋ ਕੇਰਲਾ ਵਿਚ ਬ੍ਰਾਹਮਣਾਂ ਦੀ ਉੱਚਤਮ ਜਾਤੀ ਮੰਨੀ ਜਾਂਦੀ ਹੈ; ਅਤੇ ਇਸ ਸਮੇਂ ਤਕ ਵੀ ਬਹੁਤ ਸਾਰੇ ਦੱਖਣੀ ਮੰਦਰਾਂ ਵਿਚ ਨੰਬੂਦਰੀ ਬ੍ਰਾਹਮਣਾਂ ਨੂੰ ਹੀ ਪੁਜਾਰੀ ਪਦ ਧਾਰਣ ਕਰਨ ਦਾ ਅਧਿਕਾਰ ਹੈ। ਕਥਾ ਹੈ ਕਿ ਸ਼ਿਵ ਗੁਰੂ ਅਤੇ ਆਰੀਯੰਬਾ ਦੇ ਸੰਤਾਨ ਨਹੀਂ ਸੀ। ਉਨ੍ਹਾਂ ਸ਼ਿਵ ਦੇਵਤਾ ਅਗੇ ਪ੍ਰਾਰਥਨਾ ਕੀਤੀ, ਤਾਂ ਉਨ੍ਹਾਂ ਦੀ ਤਪੱਸਿਆ ਤੋਂ ਤੁਠ ਕੇ ਸ਼ਿਵ ਨੇ ਵਰ ਦਿੱਤਾ ਕਿ ਤੁਹਾਡੇ ਗ੍ਰਹਿ ਵਿਖੇ ਮੈਂ ਆਪ ਜਨਮ ਲਵਾਂਗਾ। ਇੰਜ ਜਦ ਬਾਲਕ ਦਾ ਜਨਮ ਹੋਇਆ ਤਾਂ ਉਸ ਦਾ ਨਾਮ 'ਸ਼ੰਕਰ' ਰਖਿਆ ਗਿਆ ਜੋ ਸ਼ਿਵ ਦਿਆਂ ਅਨੇਕ ਨਾਵਾਂ ਵਿਚੋਂ ਹੀ ਹੈ। ਸ਼ੰਕਰ ਦੇ ਪਿਤਾ ਸ਼ਿਵ ਗੁਰੂ ਬਹੁਤ ਚਿਰ ਜੀਵਤ ਨਹੀਂ ਰਹੇ, ਅਤੇ ਪੁੱਤਰ ਦੀ ਆਯੂ ਹਾਲੀ ਪੰਜ ਕੁ ਵਰ੍ਹੇ ਦੀ ਸੀ ਕਿ ਉਹ ਕਾਲ ਵਸ ਹੋ ਗਏ। ਸੋ ਪੁੱਤਰ ਨੂੰ ਪਾਲਣ ਦਾ ਕੰਮ ਮਾਤਾ ਦੇ ਜ਼ਿੰਮੇ ਹੀ ਰਿਹਾ, ਅਤੇ ਇਕੋ ਇਕ ਪੁੱਤਰ ਹੋਣ ਕਰਕੇ ਮਾਤਾ ਦੀ ਇਹੋ ਇਕ ਆਸ ਸੀ ਕਿ ਇਹ ਪੁੱਤਰ ਚੰਗਾ ਧਨਵਾਨ ਅਤੇ ਸੰਸਾਰਕ ਪੱਖ ਤੋਂ ਸਫ਼ਲ ਹੋਵੇ। ਜੋਤਸ਼ੀਆਂ ਨੇ ਬਾਲਕ ਦੀ ਕੁੰਡਲੀ ਬਣਾਉਂਦੇ ਭਵਿੱਖ ਬਾਰੇ ਦਸਿਆ ਸੀ ਕਿ ਇਹ ਬਾਲਕ ਹਰ ਪੱਖ ਤੋਂ ਸੰਪੂਰਣ ਹੋਵੇਗਾ। ਬਾਲਪਣ ਤੋਂ ਹੀ ਇਸ ਦੀ ਪ੍ਰਤਿਭਾ ਇੰਨੀ ਤੇਜਵਾਨ ਅਤੇ ਉੱਜਲ ਸੀ ਕਿ ਲੋਕੀ ਇਸ ਨੂੰ ਸੱਚ ਮੁੱਚ ਸ਼ਿਵ ਸ਼ੰਭੂ ਦਾ ਅਵਤਾਰ ਮੰਨਦੇ ਸਨ ਜੋ ਜਗਤ ਦੇ ਉਧਾਰ ਲਈ ਜਨਮ ਧਾਰ ਕੇ ਉਨ੍ਹਾਂ ਵਿਚਕਾਰ ਆਇਆ।

ਇਸ ਪ੍ਰਤਿਭਾਸ਼ਾਲੀ ਬਾਲਕ ਨੇ, ਕਿਹਾ ਜਾਂਦਾ ਹੈ, ਅੱਠ ਵਰ੍ਹੇ ਦੀ ਆਯੂ ਵਿਚ ਵੇਦਾਂ ਦਾ ਪਾਠ ਸੰਪੂਰਣ ਕਰ ਲਿਆ ਸੀ; ਬਾਰਾਂ ਵਰ੍ਹੇ ਦੀ ਆਯੂ ਤਕ ਸ਼ਾਸਤਰਾਂ ਵਿਚ ਨਿਪੁੰਨ ਹੋ ਚੁਕਾ ਸੀ, ਅਤੇ ਸੋਲ੍ਹਾਂ ਵਰ੍ਹੇ ਦੀ ਆਯੂ ਵਿਚ ਇਸ ਨੇ ਵੇਦਾਂਤ ਦਰਸ਼ਨ ਦੀ 'ਭਾਸ਼ਯ' ਨਾਮ ਪੁਸਤਕ ਰਚੀ। ਇਸ ਸਭ ਦੇ ਨਾਲ ਨਾਲ ਉਹ ਗਿਆਨ ਦਾ ਪ੍ਰਚਾਰ ਕਰਦਾ ਰਿਹਾ, ਜਿਸ ਹਿਤ ਉਸ ਨੇ ਸਮੁੱਚੇ ਭਾਰਤ ਦਾ ਰਟਨ ਕੀਤਾ। ਇਸ ਤੋਂ ਉਪਰੰਤ, ਉਹ ਬੱਤੀ ਵਰ੍ਹੇ ਦੀ ਆਯੂ ਵਿਚ ਦੇਹ ਤਿਆਗ ਗਿਆ। ਇਸ ਵਿਚ ਸੰਦੇਹ ਨਹੀਂ ਕਿ ਸ਼ੰਕਰ ਜੀ ਦੀ ਬੁੱਧੀ ਇੰਨੀ ਤੀਖਣ ਅਤੇ ਪ੍ਰਬਲ ਸੀ ਕਿ ਬਹੁਤ ਛੋਟੀ ਆਯੂ ਵਿਚ ਹੀ ਉਨ੍ਹਾਂ ਸਰਵਾਂਗ ਵਿਦਿਆ ਪ੍ਰਾਪਤ ਕਰਕੇ ਬੜੇ ਬੜੇ ਗਿਆਨੀਆਂ ਅਤੇ ਪੰਡਤਾਂ ਨੂੰ ਸ਼ਾਸਤਰਾਰਥ ਅਤੇ ਸੰਵਾਦ ਵਿਚ ਹਾਰ ਦਿੱਤੀ।

ਸ਼ੰਕਰ ਜੀ ਦੀ ਵਿਧਵਾ ਮਾਤਾ ਦੀ ਇੱਛਾ ਸੀ ਕਿ ਪੁੱਤਰ ਦਾ ਵਿਆਹ ਕਰੇ ਅਤੇ ਪਰਿਵਾਰ ਦੀ ਵ੍ਰਿਧੀ ਹੋਵੇ। ਪਰ ਸ਼ੰਕਰ ਜੀ ਨੂੰ ਧਰਮ ਅਤੇ ਗਿਆਨ ਦੀ ਲਗਨ ਸੀ ਅਤੇ ਉਨ੍ਹਾਂ ਦੇ ਮਨ ਵਿਚ ਸੰਨਿਆਸ ਧਾਰਨ ਦੀ ਪ੍ਰਬਲ ਇੱਛਾ ਸੀ। ਮਾਤਾ ਇਸ ਦੀ ਆਗਿਆ ਨਹੀਂ ਸੀ ਦਿੰਦੀ। ਮਾਤਾ ਦੀ ਆਗਿਆ ਬਿਨਾਂ ਸ਼ੰਕਰ ਜੀ ਸੰਨਿਆਸ ਨਹੀਂ ਧਾਰ ਸਕਦੇ ਸਨ। ਇਕ ਦਿਨ ਜਦ ਸ਼ੰਕਰ ਜੀ ਚੂਰਣਾ ਨਦੀ ਵਿਚ ਅਸ਼ਨਾਨ ਲਈ ਗਏ ਤਾਂ ਇਕ ਮਗਰਮੱਛ ਨੇ ਉਨ੍ਹਾਂ ਦੀ ਲੱਤ ਫੜ ਲਈ। ਇਸ ਸੰਕਟ ਵਿਚ ਜਦ ਜੀਵਨ ਦਾ ਅੰਤ

ਸਾਹਮਣੇ ਦਿਸ ਰਿਹਾ ਸੀ, ਸ਼ੰਕਰ ਨੇ ਮਾਤਾ ਪਾਸੋਂ ਸੰਨਿਆਸ ਵਿਚ ਪ੍ਰਵੇਸ਼ ਕਰਨ ਦੀ ਆਗਿਆ ਮੰਗੀ । ਮਾਤਾ ਨੇ ਬਾਲਕ ਦਾ ਅੰਤ ਸਮਾਂ ਜਾਣ ਕੇ ਅਥਰੂ ਭਰੀਆਂ ਅੱਖਾਂ ਨਾਲ ਆਗਿਆ ਦੇ ਦਿੱਤੀ । ਪਰ ਤਦੇ ਹੀ ਮਾਨੋ-ਸੰਲਿਆਸ ਵਿਚ ਨਵਾਂ ਜੀਵਨ ਮਿਲਣ ਕਾਰਣ ਮਗਰਮੱਛ ਨੇ ਸ਼ੰਕਰ ਨੂੰ ਛੱਡ ਦਿੱਤਾ, ਅਤੇ ਉਹ ਜਲ ਤੋਂ ਸਹੀ ਸਲਾਮਤ ਬਾਹਰ ਆ ਗਿਆ । ਹੁਣ ਸੰਨਿਆਸੀ ਬਾਲਕ ਸ਼ੰਕਰ ਸੰਨਿਆਸੀ ਦੀ ਪ੍ਰਥਾ ਅਨੁਸਾਰ ਕੇਵਲ ਕਾਲਾਦੀ ਨਗਰ ਅਤੇ ਆਪਣੇ ਘਰ ਨਾਲ ਸੰਬੰਧਿਤ ਨਹੀਂ ਸੀ, ਬਲਕਿ ਸਾਰੇ ਸੰਸਾਰ ਦਾ ਸਾਂਝਾ ਸੀ । ਸੋ ਘਰ ਨੂੰ ਤਿਆਗ ਕੇ ਮਾਤਾ ਨੂੰ ਨਮਸਕਾਰ ਕਰਕੇ ਉਹ ਕਿਸੇ ਗੁਰੂ ਦੀ ਭਾਲ ਵਿਚ ਘਰੋਂ ਤੁਰ ਪਿਆ । ਤੁਰਨ ਸਮੇਂ ਮਾਤਾ ਨਾਲ ਵਚਨ ਕਰ ਕੇ ਗਿਆ ਕਿ ਤੇਰੇ ਦੇਹ ਤਿਆਗਣ ਸਮੇਂ ਆਪ ਆ ਕੇ ਤੇਰਾ ਅੰਤਿਮ ਸੰਸਕਾਰ ਕਰਾਂਗਾ ।

ਹੁਣ ਬਣਾਂ, ਪਹਾੜਾਂ, ਨਗਰਾਂ ਅਤੇ ਗ੍ਰਾਮਾਂ ਵਿਚੋਂ ਲੰਘਦੇ ਸ਼ੰਕਰ ਜੀ ਉੱਤਰ ਵੱਲ ਤੁਰਦੇ ਗਏ । ਨਰਮਦਾ ਨਦੀ ਦੇ ਤਟ ਉਪਰ ਉਨ੍ਹਾਂ ਨੂੰ ਗੋਵਿੰਦ ਨਾਮ ਪੰਡਿਤ ਮਿਲਿਆ ਜਿਸ ਨੂੰ ਉਸ ਨੇ ਗੁਰੂ ਧਾਰਿਆ । ਗੋਵਿੰਦ ਪਾਸੋਂ ਉਪਨਿਸ਼ਦ ਗਿਆਨ ਪ੍ਰਾਪਤ ਕਰਕੇ ਵਧੇਰੇ ਗਿਆਨ ਦੀ ਭਾਲ ਵਿਚ ਸ਼ੰਕਰ ਜੀ ਕਾਂਸ਼ੀ ਵੱਲ ਚਲੇ ਗਏ । ਕਾਂਸ਼ੀ ਪ੍ਰਾਚੀਨ ਕਾਲ ਤੋਂ ਭਾਰਤੀ ਧਾਰਮਿਕ ਸਿੱਖਿਆ ਅਤੇ ਵਿਚਾਰਧਾਰਾ ਦਾ ਕੇਂਦਰ ਰਿਹਾ ਹੈ । ਇਥੇ ਸ਼ੰਕਰ ਜੀ ਆਪ ਗੁਰੂ ਬਣ ਗਏ ਤੇ ਕਈ ਸ਼ਿੱਸ਼ ਉਨ੍ਹਾਂ ਨੂੰ ਮਿਲੇ । ਇਨ੍ਹਾਂ ਵਿਚੋਂ ਇਕ ਦਾ ਨਾਮ ਸਨੰਦਨ ਸੀ ਜਿਸ ਨੂੰ ਚਲਣ ਲਈ ਗੰਗਾ ਦੀਆਂ ਧਾਰਾਂ ਵੀ ਰਾਹ ਦਿੰਦੀਆਂ ਸਨ ਅਤੇ ਉਸ ਦੇ ਰਸਤੇ ਵਿਚ ਕਮਲ ਫੁੱਲ ਵਿਛ ਜਾਂਦੇ ਸਨ । ਇਸ ਗੁਣ ਕਰਕੇ ਉਸ ਦਾ ਨਾਮ ਸ਼ੰਕਰ ਜੀ ਨੇ ਪਦਮਾਪਦ ਰਖਿਆ । ਕਾਂਸ਼ੀ ਵਿਚ ਸ਼ੰਕਰ ਜੀ ਨੇ ਆਪਣੇ ਚੇਲਿਆਂ ਨੂੰ ਬ੍ਰਹਮ ਗਿਆਨ ਦਿੱਤਾ, ਅਤੇ ਇਸ ਦੇ ਨਾਲ ਹੀ ਭਗਤੀ ਰਸ ਦੇ ਭਜਨ ਰਚੇ । ਇਨ੍ਹਾਂ ਵਿਚੋਂ ਇਕ ਪ੍ਰਸਿੱਧ ਭਜਨ ਹੈ ਜਿਸ ਦੇ ਹਰ ਇਕ ਚਰਣ ਦੇ ਅੰਤ ਵਿਚ 'ਭਜ ਗੋਵਿੰਦਮ' ਦਾ ਸ਼ਬਦ ਆਉਂਦਾ ਹੈ । ਇਸ ਭਜਨ ਵਿਚ ਸ਼ੰਕਰ ਜੀ ਨੇ ਉਚੇਰੇ ਗਿਆਨ ਨੂੰ ਅੰਕਿਤ ਕੀਤਾ ਹੈ ਜਿਸ ਦੁਆਰਾ ਮਨੁੱਖ ਨੂੰ ਮਾਇਆ ਮੋਹ ਦੇ ਤਿਆਗ ਦੀ ਪ੍ਰੇਰਣਾ ਕਰਕੇ ਅਨੰਤ ਬ੍ਰਹਮ ਦੀ ਪੂਜਾ ਦਾ ਉਪਦੇਸ਼ ਹੈ । ਇਸੇ ਭਜਨ ਵਿਚ ਮਾਇਆ ਦੇ ਰਸੀਏ ਨੂੰ ਮੂੜ੍ਹਮਤਧਾਰੀ ਆਖਿਆ ਹੈ ਅਤੇ ਸਿੱਖਿਆ ਦਿੱਤੀ ਹੈ ਕਿ ਜੀਵਨ ਭਰ ਮਨੁੱਖ ਨੂੰ ਬ੍ਰਹਮ ਦੀ ਖੋਜ ਵਿਚ ਲਗਣਾ ਚਾਹੀਦਾ ਹੈ; ਅੰਤ ਕਾਲ ਹੀ ਮਨ ਨੂੰ ਪਰਮਾਰਥ ਵੱਲ ਜੋੜਨਾ ਨਿਰਾਰਥ ਅਤੇ ਨਿਸਫਲ ਕਰਮ ਹੈ ।

(2)

ਭਾਰਤ ਵਿਚ ਇਸ ਜੁਗ ਵਾਂਗ ਸ਼ੰਕਰਾਚਾਰੀਆ ਜੀ ਦੇ ਸਮੇਂ ਵੀ ਅਨੇਕਾਂ ਮੱਤ-ਮਤਾਂਤਰ ਪ੍ਰਚਲਿਤ ਸਨ । ਕਿੰਨੇ ਹੀ ਈਸ਼ਵਰਵਾਦੀ ਸਨ, ਕਿੰਨੇ ਅਨੀਸ਼ਵਰਵਾਦੀ ਅਤੇ ਕਈ ਪ੍ਰਕਾਰ ਦੀ ਸ਼ੰਕਾ ਉਪਰ ਅਧਾਰਿਤ ਸਨ । ਕਿੰਨੇ ਹੀ ਪ੍ਰਕਾਰ ਦੀ ਪੂਜਾ

ਪ੍ਰਚਲਿਤ ਸੀ। ਦੇਵੀ ਦੇਵਤਾ ਅਤੇ ਹੋਰ ਇਸ਼ਟ ਮੂਰਤੀਆਂ ਆਦਿ ਜੋ ਪੂਜੇ ਜਾਂਦੇ ਸਨ, ਉਨ੍ਹਾਂ ਦੇ ਉਪਾਸ਼ਕ ਇਕ ਦੂਜੇ ਦਾ ਵਿਰੋਧ ਕਰਦੇ ਸਨ, ਅਤੇ ਇਹ ਭੁੱਲ ਜਾਂਦੇ ਸਨ ਕਿ ਕੇਵਲ ਇਕੋ ਬ੍ਰਹਮ ਹੈ ਜੋ ਸੰਸਾਰ ਦਾ ਸਿਰਜਣਹਾਰ ਹੈ ਅਤੇ ਜਿਸ ਨੂੰ ਮਨੁੱਖੀ ਬੁੱਧੀ ਜਾਣ ਨਹੀਂ ਸਕਦੀ, ਕੇਵਲ ਅਨੁਭਵ ਕਰ ਸਕਦੀ ਹੈ। ਮੱਤਾਂ-ਮਤਾਂਤਰਾਂ ਦੇ ਵਿਰੋਧ ਤਾਂ ਹੀ ਹਟ ਸਕਦੇ ਹਨ ਜੇ ਮਨੁੱਖ ਇਹ ਜਾਣ ਲਵੇ ਕਿ ਇਕੋ ਬ੍ਰਹਮ ਪੂਜਾ ਦੇ ਯੋਗ ਹੈ, ਭਾਵੇਂ ਉਸ ਨੂੰ ਕਿਸੇ ਰੂਪ ਅਤੇ ਕਿਸੇ ਨਾਮ ਨਾਲ ਪੂਜਿਆ ਜਾਵੇ। ਬ੍ਰਹਮ ਇਕ ਹੀ ਹੈ, ਸਰਵ ਸੰਸਾਰ ਉਸੇ ਦਾ ਰੂਪ ਹੈ, ਉਸ ਤੋਂ ਬਿਨਾਂ ਹੋਰ ਕੁਝ ਸਤਿ ਨਹੀਂ, ਹੋਰ ਕੁਝ ਹੈ ਹੀ ਨਹੀਂ ਸਭ ਭੁਲਾਵਾ ਹੈ–ਇਸ ਗਿਆਨ ਦਾ ਨਾਮ ਸ਼ੰਕਰ ਜੀ ਨੇ ਅਦਵੈਤ ਰਖਿਆ ਹੈ। ਇਸ ਦਾ ਅਰਥ ਹੈ, ਅਜਿਹਾ ਗਿਆਨ ਜਿਸ ਦੁਆਰਾ ਮਨੁੱਖ ਨੂੰ ਸਾਰੇ ਸੰਸਾਰ ਦੀਆਂ ਦ੍ਰਿਸ਼ਟਮਾਨ ਵਸਤਾਂ ਦੇ ਪਿਛੇ ਇਕੋ ਬ੍ਰਹਮ ਪ੍ਰਤੀਤ ਹੋਵੇ। ਇਹ ਗਿਆਨ ਮਨੁੱਖ ਦੀ ਬੁੱਧੀ ਦਾ ਉਚੇਰਾ ਪੜਾਓ ਹੈ–ਇਸ ਤੀਕ ਕੋਈ ਵਿਰਲਾ ਹੀ ਤਪ, ਸਾਧਨਾ ਅਤੇ ਧਿਆਨ ਨਾਲ ਪੁੱਜ ਸਕਦਾ ਹੈ। ਜਿਸ ਨੂੰ ਇਹ ਗਿਆਨ ਪ੍ਰਾਪਤ ਹੋ ਜਾਵੇ, ਉਹੀ ਬ੍ਰਹਮ ਗਿਆਨੀ ਹੈ। ਉਸ ਦਾ ਭਰਮ ਨਾਸ਼ ਹੋ ਜਾਂਦਾ ਹੈ,ਸੰਸਾਰ ਦੇ ਪਦਾਰਥ ਅਤੇ ਇਸ ਦੀ ਇੱਛਾ ਲਾਲਸਾ ਉਸ ਨੂੰ ਕੋਈ ਖਿਚ ਨਹੀਂ ਪਾ ਸਕਦੀ। ਸ਼ੰਕਰ ਜੀ ਨੇ ਸੰਸਾਰ ਦੀਆਂ ਵਸਤਾਂ ਅਤੇ ਇਸ ਦੀ ਖਿਚ ਨੂੰ ਮਾਇਆ ਆਖਿਆ। ਮਾਇਆ ਦਿਸਦੀ ਹੈ ਪਰ ਹੈ ਨਹੀਂ, ਕਿਉਂਜੋ ਹੋਂਦ ਤਾਂ ਕੇਵਲ ਬ੍ਰਹਮ ਦੀ ਹੈ, ਉਸ ਤੋਂ ਬਿਨਾ ਕੁਝ ਹੋਰ ਹੈ ਨਹੀਂ। ਸਭ ਕੁਝ ਉਸੇ ਵਿਚ ਲੀਨ ਹੈ, ਉਸੇ ਦਾ ਰੂਪ ਹੈ। ਇਸ ਗਿਆਨ ਨੂੰ ਸਮਝਾਉਣ ਹਿਤ ਕਈ ਪ੍ਰਤੀਕ ਅਤੇ ਅਨੁਮਾਨ ਵਰਤੇ ਗਏ ਹਨ। ਇਕ ਤਾਂ ਇਹ ਕਿ ਮਾਇਆ ਜਾਂ ਸੰਸਾਰ ਬ੍ਰਹਮ ਦਾ ਪ੍ਰਤਿਬਿੰਬ, ਝਲਕਾਰਾ ਹੈ, ਇਸ ਦੀ ਆਪਣੀ ਹੋਂਦ ਕੋਈ ਨਹੀਂ। ਦੂਜਾ ਪ੍ਰਸਿੱਧ ਅਨੁਮਾਨ ਹੈ ਸੱਪ ਅਤੇ ਰੱਸੀ ਦਾ। ਭੁਲੇਖੇ ਨਾਲ ਦੂਰੋਂ ਰੱਸੀ ਸੱਪ ਵਾਂਗ ਦਿਖਾਈ ਦਿੰਦੀ ਹੈ, ਜਿਸ ਨੂੰ ਤੱਕ ਕੇ ਮਨੁੱਖ ਭੈ ਭੀਤ ਹੋ ਜਾਂਦਾ ਹੈ, ਪਰ ਨੇੜੇ ਆ ਕੇ ਰੱਸੀ ਆਪਣੇ ਅਸਲ ਰੂਪ ਵਿਚ ਦਿਖਾਈ ਦਿੰਦੀ ਹੈ ਅਤੇ ਸੱਪ ਲੋਪ ਹੋ ਜਾਂਦਾ ਹੈ, ਜੋ ਵਾਸਤਵ ਵਿਚ ਹੈ ਹੀ ਨਹੀਂ ਸੀ। ਇੰਜ ਹੀ ਸੰਸਾਰ ਭੁਲੇਖਾ ਹੈ, ਮਾਇਆ ਹੈ, ਗਿਆਨੀ ਦੇ ਗਿਆਨ ਨੇਤਰ ਖੁਲ੍ਹਣ ਨਾਲ ਕੇਵਲ ਬ੍ਰਹਮ ਹੀ ਦਿਸਦਾ ਹੈ, ਜਿਥੇ ਪਹਿਲਾਂ ਸੰਸਾਰ ਦੇ ਅਨੇਕ ਰੂਪ ਅਤੇ ਉਨ੍ਹਾਂ ਦੀ ਲਾਲਸਾ ਸੀ। ਸੋ ਗਿਆਨੀ ਨੂੰ ਕੋਈ ਲਾਲਸਾ ਨਹੀਂ ਰਹਿੰਦੀ, ਉਸ ਦੀ ਆਤਮਾ ਕੇਵਲ ਬ੍ਰਹਮ ਵਿਚ ਲੀਨ ਹੋ ਕੇ ਸੰਤੁਸ਼ਟ ਰਹਿੰਦੀ ਹੈ। ਇਹ ਸੰਖੇਪ ਜਿਹਾ ਵਰਣਨ ਮਾਇਆ ਅਤੇ ਬ੍ਰਹਮ ਦੇ ਦਰਸ਼ਨ ਦਾ, ਜਾਂ ਅਦਵੈਤ ਦਰਸ਼ਨ ਦਾ ਹੈ ਜਿਸ ਦਾ ਪ੍ਰਚਾਰ ਸ਼ੰਕਰ ਜੀ ਨੇ ਕੀਤਾ। ਇਹ ਗਿਆਨ ਅਤੇ ਇਸ ਦਾ ਵਿਸਤਾਰ ਅਤਿਅੰਤ ਕਠਿਨ ਹੈ, ਅਤੇ ਵੱਡੇ ਵੱਡੇ ਪੰਡਿਤ ਅਤੇ ਗਿਆਨੀ ਵੀ ਇਸ ਨੂੰ ਪੂਰੇ ਢੰਗ ਨਾਲ ਸਮਝਣੋਂ ਅਸਮਰੱਥ ਹਨ।

ਸ਼ੰਕਰਾਚਾਰੀਆ ਜੀ ਨੇ ਅਦਵੈਤ ਅਤੇ ਬ੍ਰਹਮਵਾਦ ਦੇ ਪ੍ਰਚਾਰ ਹਿਤ ਸਮੁੱਚੇ ਭਾਰਤ ਦੀ ਯਾਤਰਾ ਦਾ ਸੰਕਲਪ ਕੀਤਾ। ਕਈ ਮੱਤ ਅਜਿਹੇ ਵੀ ਸਨ ਜੋ ਸੰਸਾਰ ਨੂੰ ਆਪਣੇ ਆਪ ਵਿਚ ਅਨਾਦੀ ਮੰਨਦੇ ਸਨ, ਅਤੇ ਉਸ ਦੇ ਸਿਰਜਣਹਾਰ ਬ੍ਰਹਮ ਜਾਂ ਈਸ਼ਵਰ ਨੂੰ ਨਹੀਂ ਮੰਨਦੇ ਸਨ। ਅਜਿਹੇ ਵਿਚਾਰਾਂ ਤੋਂ ਬਿਨਾਂ ਹੋਰ ਪ੍ਰਚਲਿਤ ਵਿਚਾਰ ਸਨ ਕਿ ਧਰਮ ਦਾ ਆਵੱਸ਼ਕ ਅੰਗ ਕਰਮਕਾਂਡ ਹੈ, ਅਰਥਾਤ ਪੂਜਾ ਦੇ ਵੱਖ ਵੱਖ ਢੰਗ। ਇਨ੍ਹਾਂ ਤੋਂ ਬਿਨਾਂ ਧਾਰਮਿਕ ਜੀਵਨ ਨਹੀਂ ਹੋ ਸਕਦਾ। ਸ਼ੰਕਰਾਚਾਰੀਆ ਨੇ ਸਿੱਖਿਆ ਦਿੱਤੀ ਕਿ ਬ੍ਰਹਮ ਨੂੰ ਸਿਰਜਣਹਾਰ ਨਾ ਮੰਨਣਾ ਤੇ ਸੰਸਾਰ ਨੂੰ ਆਪਣੇ ਆਪ ਉਤਪੰਨ ਹੋਇਆ ਮੰਨਣਾ ਭੁੱਲ ਹੈ। ਇੰਜ ਹੀ ਨਿਰੋਲ ਕਰਮਕਾਂਡ ਨੂੰ ਧਰਮ ਮੰਨਣਾ ਵੀ ਭੁੱਲ ਹੈ–ਅਸਲੀ ਧਰਮ ਆਤਮਾ ਅਤੇ ਮਨ ਵਿਚ ਹੈ। ਇਸ ਦੇ ਸਾਧਨ ਵੀ ਮਨ ਵਿਚ ਹਨ, ਮਨ ਨੂੰ ਸੋਧਣ ਅਤੇ ਪਰਬੋਧਣ ਨਾਲ ਸੰਬੰਧਿਤ ਹਨ। ਸੋ ਸ਼ੰਕਰ ਜੀ ਦੀ ਸਿੱਖਿਆ ਅਨੁਸਾਰ ਗਿਆਨ ਦੇ ਅਭਿਲਾਸ਼ੀ ਮਨੁੱਖ ਨੂੰ ਗਿਆਨ ਦੀ ਪ੍ਰਾਪਤੀ ਲਈ ਸ੍ਰਵਣ (ਸਿੱਖਿਆ ਪ੍ਰਾਪਤੀ), ਮਨਨ (ਵਿਚਾਰ, ਖੋਜ) ਅਤੇ ਨਿਧਿਆਸਣ (ਧਿਆਨ, ਸਮਾਧੀ) ਸਾਧਨ ਵਰਤਣੇ ਚਾਹੀਦੇ ਹਨ। ਇਨ੍ਹਾਂ ਤੋਂ ਬਿਨਾ ਨਿਰੋਲ ਕਰਮਕਾਂਡ ਦੀ ਕੋਈ ਮਹੱਤਾ ਨਹੀਂ। ਤ੍ਰੈ ਗੁਣਾਂ ਤੋਂ ਅਤੀਤ ਆਤਮਾ ਦਾ ਸਥਾਨ ਤੁਰੀਆ ਜਾਂ ਚੌਥੇ ਪਦ ਵਿਚ ਹੈ। ਧਾਰਮਿਕ ਜੀਵਨ ਦਾ ਇਹੋ ਨਿਸ਼ਾਨਾ, ਸਿਖਰ ਹੋਣਾ ਚਾਹੀਦਾ ਹੈ। ਸ੍ਰੀ ਸ਼ੰਕਰਾਚਾਰੀਆਂ ਨੇ ਕਈ ਧਾਰਮਿਕ ਕੁਰੀਤੀਆਂ ਨੂੰ ਬੰਦ ਕਰਵਾਇਆ। ਸਾਕਤ, ਕਾਪਾਲਿਕ ਅਤੇ ਗਣਪਤੀ ਮੱਤਾਂ ਵਿਚ ਜੀਵ ਹੱਤਿਆ, ਅਨੈਤਿਕ ਕਰਮ ਆਦਿ ਕਈ ਅਜਿਹੇ ਕਰਮ ਸ਼ਾਮਲ ਸਨ ਜਿਨ੍ਹਾਂ ਨੂੰ ਮਨ ਅਤੇ ਬੁੱਧੀ ਚੰਗੇ ਨਹੀਂ ਮੰਨ ਸਕਦੇ। ਸ਼ੰਕਰਾਚਾਰੀਆ ਦੀ ਸਿੱਖਿਆ ਅਤੇ ਪ੍ਰੇਰਣਾ ਨਾਲ ਇਨ੍ਹਾਂ ਦੀਆਂ ਕੁਰੀਤੀਆਂ ਉਪਰ ਪ੍ਰਤਿਬੰਧ ਲੱਗੇ। ਪੂਜਾ ਵਿਚ ਪਵਿੱਤਰਤਾ ਆ ਗਈ। ਇਸੇ ਤਰ੍ਹਾਂ ਉਨ੍ਹਾਂ ਨੇ ਬ੍ਰਹਮ ਦਾ ਆਸ਼ੈ ਵਰਣਨ ਕਰਕੇ ਭਾਵੇਂ ਧਰਮਾਂ ਦੇ ਰੂਪ ਵੱਖ-ਵੱਖ ਸਨ, ਉਨ੍ਹਾਂ ਸਭਨਾਂ ਨੂੰ ਇਕੋ ਬ੍ਰਹਮ ਦੀ ਉਪਾਸਨਾ ਦੀ ਸੇਧ ਦਿੱਤੀ। ਇੰਜ ਅਨੇਕਾਂ ਧਰਮਾਂ ਅਤੇ ਮੱਤਾਂ ਨੂੰ ਇਕ ਸੂਤਰ ਵਿਚ ਪਰੋ ਕੇ ਏਕਤਾ ਅਤੇ ਸਹਿਣ ਦਾ ਪ੍ਰਚਾਰ ਕੀਤਾ। ਸੋ ਇਨ੍ਹਾਂ ਦਾ ਪ੍ਰਭਾਵ ਭਾਰਤੀ ਧਾਰਮਿਕ ਪਰੰਪਰਾ ਉਪਰ ਉੱਤਮ ਨਿਰਮਲ ਢੰਗ ਦਾ ਰਿਹਾ ਹੈ।

ਇਹ ਸਾਰੀ ਉਚੇਰੀ ਸਿੱਖਿਆ ਧਰਮਾਂ ਅਤੇ ਮੱਤਾਂ ਦੇ ਵਿਰੋਧ ਮਿਟਾਉਣ ਵਾਲੀ ਹੈ। ਇਸ ਦੇ ਪ੍ਰਚਾਰ ਹਿੱਤ ਸ਼ੰਕਰਾਚਾਰੀਆ ਜੀ ਨੇ ਭਾਰਤ ਦੀ ਯਾਤਰਾ ਆਰੰਭੀ। ਥਾਏ ਪ੍ਰਥਾਏ ਉਨ੍ਹਾਂ ਨੇ ਵੱਖ ਵੱਖ ਮੱਤਾਂ ਦਿਆਂ ਪੰਡਿਤਾਂ ਅਤੇ ਗਿਆਨੀਆਂ ਨਾਲ ਸੰਵਾਦ ਕੀਤੇ ਅਤੇ ਹਰ ਥਾਂ ਆਪਣੇ ਵਿਰੋਧੀਆਂ ਨੂੰ ਪਰਾਜਿਤ ਕੀਤਾ। ਜਿਵੇਂ ਇਕ ਵਿਦਵਾਨ ਨੇ ਕਥਨ ਕੀਤਾ ਹੈ, ਇਸ ਸੰਵਾਦ ਵਿਚ ਜੋ ਹਾਰੇ ਵੀ ਉਹ ਵੀ ਹਾਰੇ ਨਹੀਂ, ਕਿਉਂਜੋ ਉਨ੍ਹਾਂ ਨੂੰ ਇਸ ਹਾਰ ਰਾਹੀਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਜੋ ਜੀਵਨ ਦੀ ਉੱਚਤਮ ਲਭਤ ਹੈ।

ਇਸ ਯਾਤਰਾ ਨੂੰ ਸ਼ੰਕਰ ਜੀ ਦੀ ਦਿਗਵਿਜੈ (ਸਾਰਿਆਂ ਉਪਜ ਵਿਜੈ) ਆਖਿਆ ਗਿਆ ਹੈ। ਸ਼ੰਕਰ ਜੀ, ਜਿਵੇਂ ਪਹਿਲਾਂ ਦਸਿਆ ਗਿਆ ਹੈ, ਕੇਵਲ ਬੱਤੀ ਵਰ੍ਹੇ ਇਸ ਸੰਸਾਰ ਵਿਚ ਜੀਵੇ, ਪਰ ਇਸ ਥੋੜ੍ਹੀ ਆਯੂ ਵਿਚ ਗਿਆਨ ਦੀ ਪ੍ਰਾਪਤੀ, ਉਸ ਦਾ ਭਾਰਤ ਭਰ ਵਿਚ ਪ੍ਰਚਾਰ, ਅਤੇ ਸਾਰੇ ਭਾਰਤ ਵਿਚ ਕੇਂਦਰ ਅਤੇ ਮਠ ਕਾਇਮ ਕਰਕੇ ਧਰਮ ਦੇ ਸਦੀਵੀ ਪ੍ਰਚਾਰ ਦਾ ਪ੍ਰਬੰਧ–ਇਹ ਸਭ ਕੁਝ ਕੀਤਾ। ਇਸ ਤੋਂ ਉਪਰੰਤ ਉਨ੍ਹਾਂ ਨੇ ਕਈ ਪੁਸਤਕਾਂ ਰਚੀਆਂ–ਉਪਨਿਸ਼ਦਾਂ ਦੀ ਵਿਆਖਿਆ ਅਤੇ ਬ੍ਰਹਮ ਸੂਤਰ ਬਾਰੇ ਮਹਾਂਭਾਸ਼ਯ, ਇਤਿਆਦਿਕ। ਇਹ ਸਭ ਕਾਰਜ ਕਿਸੇ ਦੈਵੀ ਅਤੇ ਅਾਲੌਕਿਕ ਪ੍ਰਤਿਭਾ ਦਾ ਕੋਈ ਗੁਣੀ ਹੀ ਕਰ ਸਕਦਾ ਸੀ। ਇਸੇ ਕਾਰਣ ਸ਼ੰਕਰ ਜੀ ਦੇ ਜੀਵਨ ਨਾਲ ਕਿੰਨੀਆਂ ਹੀ ਅਸਾਧਾਰਣ ਘਟਨਾਵਾਂ, ਕਰਾਮਾਤਾਂ ਸੰਬੰਧਿਤ ਹੋਈਆਂ ਜਿਵੇਂ ਮਹਾਂਪੁਰਸ਼ਾਂ ਦੇ ਜੀਵਨ ਨਾਲ ਸੰਬੰਧਿਤ ਹੋਣੀਆਂ ਸੰਭਵ ਹਨ।

ਆਪਣੀਆਂ ਯਾਤਰਾਵਾਂ ਵਿਚ ਸ਼ੰਕਰ ਜੀ ਚੌਹਾਂ ਦਿਸ਼ਾਂ ਵਿਚ ਗਏ। ਪੱਛਮ ਵਿਚ ਦਵਾਰਕਾ ਪੁਜੇ ਅਤੇ ਉੱਤਰ ਵਿਚ ਹਿਮਾਲਾ ਅਤੇ ਕਸ਼ਮੀਰ। ਸ੍ਰੀ ਨਗਰ ਕਸ਼ਮੀਰ ਵਿਚ ਡਲ ਝੀਲ ਦੇ ਸਾਹਮਣੇ ਸ਼ੰਕਰਾਚਾਰੀਆ ਦਾ ਪ੍ਰਸਿੱਧ ਮੰਦਰ ਹੈ। ਕਸ਼ਮੀਰ ਵਿਚ ਉਸ ਸਮੇਂ ਸ਼ੈਵ ਅਤੇ ਸਾਕਤ ਮੱਤ ਪ੍ਰਚਲਿਤ ਸਨ। ਕਈ ਹੋਰ ਥਾਵਾਂ ਤੇ ਜੀਵਾਂ ਦੀ ਬਲੀ ਆਦਿ ਪ੍ਰਚਲਿਤ ਸੀ। ਸ਼ੰਕਰ ਜੀ ਨੇ ਦਰਸਾਇਆ ਕਿ ਸਭੇ ਦੇਵਤਾ, ਸ਼ਿਵ, ਭੈਰੋ, ਵਿਸ਼ਨੂੰ ਆਦਿ ਇਕੋ ਬ੍ਰਹਮ ਦੇ ਪ੍ਰਤੀਕ ਹਨ, ਸੋ ਇਨ੍ਹਾਂ ਵਿਚਕਾਰ ਵਿਰੋਧ ਅਗਿਆਨ ਹੈ। ਇੰਜ ਹੀ ਉਨ੍ਹਾਂ ਅਹਿੰਸਾ ਦਾ ਪ੍ਰਚਾਰ ਕਰਕੇ ਬਲੀ ਦੇਣ ਦੀ ਪ੍ਰਥਾ ਦਾ ਵਿਰੋਧ ਕੀਤਾ, ਅਤੇ ਸੁਛ ਅਤੇ ਨਿਰਮਲ ਆਤਮਿਕ ਧਰਮ ਦੀ ਪ੍ਰੇਰਣਾ ਕੀਤੀ।

ਸ਼ੰਕਰਾਚਾਰੀਆ ਜੀ ਦੇ ਪ੍ਰਚਾਰ ਨਾਲ ਨਾਸਤਿਕਤਾ ਦਾ ਪ੍ਰਭਾਵ ਘਟਿਆ, ਅਤੇ ਉੱਤਮ ਧਾਰਮਿਕ ਪਰੰਪਰਾ ਪ੍ਰਚਲਿਤ ਹੋਈ। ਅਜਿਹੇ ਅਦਵੈਤਵਾਦੀ ਧਰਮ ਦੇ ਪ੍ਰਚਾਰ ਦੇ, ਜਿਵੇਂ ਪਹਿਲਾਂ ਦਸਿਆ ਹੈ, ਚਾਰ ਕੇਂਦਰ ਬਦਰੀਨਾਥ, ਦੁਆਰਕਾ, ਜਗਨਨਾਥ ਪੁਰੀ ਅਤੇ ਸਿੰਗੇਰੀ ਹਨ। ਇਨ੍ਹਾਂ ਵਿਚ ਸ਼ੰਕਰਾਚਾਰੀਆ ਸਥਾਪਿਤ ਹਨ ਜੋ ਸੰਨਿਆਸ ਧਾਰਨ ਕਰਦੇ ਹਨ, ਮੁੱਢ ਤੋਂ ਹੀ ਗਿਆਨ ਅਤੇ ਸੰਨਿਆਸ ਦੇ ਅਭਿਆਸ ਵਿਚ ਲੀਨ ਰਹਿ ਕੇ ਅਨੇਕਾਂ ਲੋਕਾਂ ਦੀ ਧਾਰਮਿਕ ਅਗਵਾਈ ਕਰਦੇ ਹਨ। ਸ਼ੰਕਰਾਚਾਰੀਆ ਦੀਆਂ ਇਨ੍ਹਾਂ ਗੱਦੀਆਂ ਦਾ ਭਾਰਾ ਸਤਿਕਾਰ ਹੈ, ਅਤੇ ਇਨ੍ਹਾਂ ਨੂੰ ਈਸਾਈ ਧਾਰਮਿਕ ਨੇਤਾ ਪੋਪ ਨਾਲ ਤੁਲਨਾ ਦਿੱਤੀ ਜਾਂਦੀ ਹੈ। ਭਾਰਤ ਵਿਚ ਅਨੇਕਾਂ ਵਿਦਵਾਨ ਅਦਵੈਤਵਾਦੀ ਹਨ, ਅਤੇ ਮਠਾਂ, ਕੇਂਦਰਾਂ ਅਤੇ ਵਿਸ਼ਵ-ਵਿਦਿਆਲਿਆਂ ਵਿਚ ਅਦਵੈਤ ਦਰਸ਼ਨ ਬਾਰੇ ਅਨੇਕਾਂ ਪੁਸਤਕਾਂ ਅਤੇ ਭਾਸ਼ਯ ਰਚੇ ਜਾਂਦੇ ਹਨ। ਪੱਛਮੀ ਦੇਸ਼ਾਂ ਵਿਚ ਵੀ ਇਸ ਗਿਆਨਧਾਰਾ ਦਾ ਪ੍ਰਚਾਰ ਹੈ। ਸਾਰੇ ਭਾਰਤੀ ਧਾਰਮਿਕ ਵਾਯੂ-ਮੰਡਲ ਉਪਰ ਇਹ ਗਿਆਨਧਾਰਾ ਪਸਰੀ ਹੋਈ ਹੈ। ਇਹ ਇਸ ਦੀ ਪ੍ਰਬਲਤਾ ਦਾ ਚਿੰਨ੍ਹ ਹੈ, ਅਤੇ ਇਸ ਦੇ ਵਿਆਖਿਆਕਾਰ

ਸ੍ਰੀ ਸ਼ੰਕਰਾਚਾਰੀਆ ਦੀ ਪ੍ਰਤਿਭਾ ਪ੍ਰਤਿ ਸਤਿਕਾਰ ਦਾ ਸਿੱਟਾ ਹੈ। ਸੋ ਛੋਟੇ ਜਿਹੇ ਦੂਰ ਕੋਨੇ ਵਿਚ ਪਏ ਨਗਰ ਕਾਲਾਦੀ ਤੋਂ ਉਠ ਕੇ ਇਸ ਨੌਜੁਆਨ ਨੇ ਸਮੁੱਚੇ ਭਾਰਤ ਨੂੰ ਗਿਆਨ ਦਾ ਪ੍ਰਕਾਸ਼ ਪ੍ਰਦਾਨ ਕੀਤਾ। ਥਾਏ ਪ੍ਰਥਾਏ ਸ਼ੰਕਰਾਚਾਰੀਆ ਜੀ ਨੇ ਮੱਤਾਂ ਦੇ ਵਿਰੋਧ ਹਟਾ ਕੇ ਉਨ੍ਹਾਂ ਵਿਚ ਮੇਲ ਮਿਲਾਪ ਕੀਤਾ, ਸਭ ਨੂੰ ਇਕ ਰੂਪ ਬਣਾਇਆ। ਜੀਵਨ ਦਾ ਲਕਸ਼, ਜੀਵਨ ਵਿਚ ਹੀ ਮਨ ਅਤੇ ਆਤਮਾ ਦੀ ਸ਼ੁੱਧੀ ਦੁਆਰਾ ਮੁਕਤੀ, ਪ੍ਰਾਪਤ ਕਰਨਾ ਸਿਖਾਇਆ। ਇਹ ਸਾਰੇ ਵਿਚਾਰ ਅਤੇ ਆਦਰਸ਼ ਸਦੀਆਂ ਤੋਂ ਭਾਰਤ ਦਾ ਵਿਰਸਾ ਹਨ, ਅਤੇ ਉਸ ਦਾ ਸਰਵੁਚ ਗਿਆਨ ਮੰਨੇ ਜਾਂਦੇ ਹਨ।

# ਭਗਤ ਕਬੀਰ

(1398-1518)

(1)

## ਜੀਵਨ-ਬ੍ਰਿਤਾਂਤ

ਮੱਧ ਕਾਲੀਨ ਭਾਰਤ ਵਿਚ ਜੋ ਸੰਤ ਮਹਾਤਮਾ ਹੋ ਬੀਤੇ ਹਨ ਉਨ੍ਹਾਂ ਵਿਚੋਂ ਭਗਤ ਕਬੀਰ ਮਹਾਨ ਅਤੇ ਪ੍ਰਸਿੱਧ ਹਨ। ਇਸ ਸਮੇਂ ਤੀਕ ਵੀ ਵਿਸ਼ੇਸ਼ ਕਰਕੇ ਹਿੰਦੀ ਭਾਸ਼ੀ ਖੰਡਾਂ ਵਿਚ ਅਤੇ ਪੰਜਾਬ ਵਿਚ ਕਬੀਰ ਜੀ ਦੀ ਸਿੱਖਿਆ ਪ੍ਰਚਲਿਤ ਹੈ ਅਤੇ ਲੋਕੀ ਇਨ੍ਹਾਂ ਦੇ ਨਾਮ ਦਾ ਅਤਿਅੰਤ ਸਤਿਕਾਰ ਕਰਦੇ ਹਨ। ਹਰ ਕਿਸੇ ਨੂੰ ਕਬੀਰ ਜੀ ਦੀ ਰਚਨਾ ਦੇ ਵਾਸਤਵੀ ਜਾਂ ਅਖੌਤੀ ਦੋਹੇ, ਸਲੋਕ, ਟੱਪੇ ਕੁਝ ਨਾ ਕੁਝ ਯਾਦ ਹੁੰਦੇ ਹਨ, ਜਿਨ੍ਹਾਂ ਨੂੰ ਸਮੇਂ ਅਨੁਸਾਰ ਕਥਨ ਕਰਕੇ ਕਿਸੇ ਵਿਚਾਰ ਜਾਂ ਸਿੱਧਾਂਤ ਦੀ ਪੁਸ਼ਟੀ ਕੀਤੀ ਜਾਂਦੀ ਹੈ।

ਕਬੀਰ ਸਾਹਿਬ ਦੇ ਜਨਮ-ਕਾਲ ਬਾਰੇ ਮੱਤਭੇਦ ਹੈ। ਕੋਈ ਸਪੱਸ਼ਟ ਉਲੇਖ ਅਜਿਹੇ ਨਹੀਂ ਮਿਲਦੇ ਜਿਨ੍ਹਾਂ ਤੋਂ ਨਿਰਸੰਦੇਹ ਕਿਹਾ ਜਾ ਸਕੇ ਕਿ ਕਦੋਂ ਹੋਏ। ਪਰ ਜੋ ਵਧੇਰੇ ਪ੍ਰਚਲਿਤ ਕਥਾ ਹੈ, ਉਸ ਅਨੁਸਾਰ ਇਨ੍ਹਾਂ ਦਾ ਜਨਮ ਸੰਮਤ 1455 ਬਿਕਰਮੀ ਜੇਠ ਵਿਚ ਹੋਇਆ, ਜੋ ਸੰਨ 1398 ਈ. ਅਨੁਸਾਰ ਹੈ। ਆਖਿਆ ਜਾਂਦਾ ਹੈ ਕਿ ਇਨ੍ਹਾਂ ਦੀ ਮਾਤਾ ਬਨਾਰਸ ਦੇ ਇਕ ਬ੍ਰਾਹਮਣ ਦੀ ਪੁੱਤਰੀ ਸੀ। ਹਾਲੀਂ ਕੁਆਰੀ ਸੀ ਕਿ ਰਾਮਾਨੰਦ ਸਵਾਮੀ ਨੇ ਉਸ ਨੂੰ ਅਣਭੋਲ ਵਰ ਦੇ ਦਿੱਤਾ, ਤੇਰੇ ਪੁੱਤਰ ਹੋਵੇ। ਇਸ ਵਰ ਅਨੁਸਾਰ ਪੁੱਤਰ ਹੋਇਆ ਤੇ ਮਾਤਾ ਨੇ ਲੋਕ-ਲਾਜ ਤੋਂ ਡਰ ਕੇ ਉਸ ਨੂੰ ਇਕ ਤਲਾ ਦੇ ਕੰਢੇ ਰਖ ਦਿੱਤਾ, ਜਿਸ ਦਾ ਨਾਮ ਲਹਿਰ-ਤਲਾਉ ਹੈ। ਇਥੇ ਇਕ ਮੁਸਲਮਾਨ ਜੁਲਾਹੇ ਅਤੇ ਉਸ ਦੀ ਪਤਨੀ ਨੂੰ ਇਹ ਬਾਲਕ ਲੱਭਾ। ਇਨ੍ਹਾਂ ਦੇ ਨਾਮ ਨੀਰੂ ਤੇ ਨੀਮਾ ਸਨ। ਪਰ ਬੇ-ਉਲਾਦ ਹੋਣ ਕਰਕੇ ਚਿੰਤਾਤੁਰ ਰਹਿੰਦੇ ਸਨ। ਇਸ ਸੁੰਦਰ ਬਾਲਕ ਨੂੰ ਦੇਖ ਕੇ ਇਹ ਪ੍ਰਸੰਨ ਹੋਏ ਅਤੇ ਇਸ ਨੂੰ ਆਪਣੇ ਘਰ ਲੈ ਗਏ। ਕੁਰਾਨ ਅਨੁਸਾਰ ਇਸ ਦਾ ਨਾਮ ਕਬੀਰ ਨਿਕਲਿਆ, ਜਿਸ ਦਾ ਅਰਥ ਹੈ ਮਹਾਨ ਜਾਂ ਗੌਰਵਸ਼ਾਲੀ। ਸੋ ਬਾਲਕ ਦਾ ਨਾਮ ਕਬੀਰ ਰਖਿਆ ਗਿਆ। ਇਸ ਕਥਾ ਅਨੁਸਾਰ ਕਬੀਰ ਦਾ ਜਨਮ ਹਿੰਦੂ ਹੈ ਪਰ ਉਨ੍ਹਾਂ ਦੀ ਪਾਲਣਾ ਮੁਸਲਮਾਨ ਜੁਲਾਹੇ ਦੇ ਘਰ ਹੋਈ। ਕਬੀਰ ਜੀ ਦੀ ਬਾਣੀ ਪੜ੍ਹਨ ਨਾਲ ਥਾਇ ਪ੍ਰਥਾਇ ਉਨ੍ਹਾਂ ਦੇ ਜੁਲਾਹੇ ਹੋਣ ਦੀ ਘਟਨਾ ਸਿੱਧ ਹੋ ਜਾਂਦੀ ਹੈ।

ਇਸ ਬਾਲਕ, ਕਬੀਰ ਵਿਚ ਮੁੱਢ ਤੋਂ ਹੀ ਭਗਤੀ-ਭਾਵ ਪ੍ਰਬਲ ਸੀ। ਮਨ ਸੰਸਾਰਕ

ਪਦਾਰਥਾਂ ਤੋਂ ਹਟ ਕੇ ਅਨੰਤ ਵੱਲ ਲੱਗਾ ਰਹਿੰਦਾ ਸੀ। ਬਨਾਰਸ ਵਿਚ ਹਿੰਦੂ-ਧਰਮ ਦੇ ਵੱਖ ਵੱਖ ਮੱਤਾਂ ਦਾ ਪ੍ਰਬਲ ਪ੍ਰਚਾਰ ਸੀ। ਇਸ ਸਮੇਂ ਵਿਚ ਵੈਸ਼ਨਵ ਮੱਤ ਦੇ ਮਹਾਨ ਪ੍ਰਚਾਰਕ ਸਵਾਮੀ ਰਾਮਾਨੰਦ ਸਨ, ਜਿਨ੍ਹਾਂ ਦਾ ਜ਼ਿਕਰ ਉਪਰ ਆ ਚੁਕਾ ਹੈ। ਬਹੁਤ ਲੋਕ ਇਨ੍ਹਾਂ ਦੇ ਚੇਲੇ ਅਤੇ ਉਪਾਸਕ ਸਨ। ਕਬੀਰ ਜੀ ਦੀ ਯੁਵਾ-ਅਵਸਥਾ ਤੋਂ ਲਾਲਸਾ ਸੀ ਕਿ ਉਨ੍ਹਾਂ ਨੂੰ ਰਾਮਾਨੰਦ ਸਵਾਮੀ ਆਪਣਾ ਚੇਲਾ ਧਾਰ ਲੈਣ। ਪਰ ਕਬੀਰ ਮੁਸਲਮਾਨ ਹੋਣ ਕਰਕੇ ਅਤੇ ਅਖੌਤੀ ਨੀਚ-ਜਾਤ ਜੁਲਾਹਾ ਹੋਣ ਕਰਕੇ ਰਾਮਾਨੰਦ ਜੀ ਦੇ ਮੱਤ ਵਿਚ ਸਵੀਕਾਰ ਨਹੀਂ ਕੀਤੇ ਜਾ ਸਕਦੇ ਸਨ। ਪਰ ਉਨ੍ਹਾਂ ਦੀ ਭਗਤੀ, ਤਪੱਸਿਆ ਅਤੇ ਬਿਹਲਤਾ ਵੇਖ ਕੇ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਰਾਮ ਨਾਮ ਦੀ ਦੀਖਿਆ ਦਿੱਤੀ। ਇਹ ਭਗਤੀ ਕਰਨ ਲਗੇ ਅਤੇ ਨਾਲ ਨਾਲ ਹੀ ਆਪਣੇ ਸਵੀਕਾਰੇ ਪਿਤਾ ਨੀਰੂ ਦੇ ਕਿੱਤੇ ਕਪੜਾ ਉਣਨ ਵਿਚ ਵੀ ਲੱਗੇ ਰਹਿੰਦੇ, ਜੋ ਇਨ੍ਹਾਂ ਦੀ ਜੀਵਕਾ ਦਾ ਸਾਧਨ ਸੀ। ਕੁਝ ਸਮਾਂ ਪਾ ਕੇ ਇਨ੍ਹਾਂ ਦਾ ਵਿਆਹ ਹੋਇਆ ਅਤੇ ਪੁੱਤਰ ਜਨਮਿਆ, ਜਿਸ ਦਾ ਨਾਮ ਕਮਾਲ ਆਖਿਆ ਜਾਂਦਾ ਹੈ। ਇਹ ਘਰੇਲੂ ਜੀਵਨ ਦਾ ਵਿਸਤਾਰ ਧੁੰਦਲੇ ਜਿਹੇ ਢੰਗ ਨਾਲ ਕਥਾਵਾਂ ਵਿਚ ਆਇਆ ਹੈ। ਬਹੁਤ ਨਿਸ਼ਚੇ ਨਾਲ ਕੁਝ ਆਖਿਆ ਨਹੀਂ ਜਾ ਸਕਦਾ। ਕਈ ਹਿੰਦੂ ਅਤੇ ਮੁਸਲਮਾਨ ਧਾਰਮਿਕ ਪ੍ਰਚਾਰਕ ਕਬੀਰ ਜੀ ਦੇ ਵਿਰੋਧੀ ਬਣ ਗਏ। ਮੁਸਲਮਾਨ ਤਾਂ ਉਨ੍ਹਾਂ ਦੇ ਮੁਸਲਮਾਨ ਹੁੰਦਿਆਂ ਉਨ੍ਹਾਂ ਦੀ ਰਾਮ ਭਗਤੀ ਨੂੰ ਬੁਰਾ ਗਿਣਦੇ ਸਨ ਅਤੇ ਹਿੰਦੂ ਉਨ੍ਹਾਂ ਨੂੰ ਨੀਚ-ਜਾਤ ਹੋਣ ਕਰਕੇ ਧਾਰਮਿਕ ਦੀਖਿਆ ਅਤੇ ਸੰਤ-ਪਦ ਦਾ ਅਧਿਕਾਰੀ ਨਹੀਂ ਗਿਣਦੇ ਸਨ। ਸੋ ਸਮੇਂ ਦੇ ਰਾਜੇ ਪਾਸ ਇਨ੍ਹਾਂ ਦੀ ਸ਼ਿਕਾਇਤ ਕੀਤੀ ਗਈ ਕਿ ਇਹ ਦੀਨ-ਧਰਮ ਨੂੰ ਵੱਟਾ ਲਾ ਰਹੇ ਹਨ। ਪਰ ਰਾਜੇ ਨੇ ਇਨ੍ਹਾਂ ਦੇ ਸੰਤ-ਸੁਭਾ ਅਤੇ ਸੁੱਚੇ ਜੀਵਨ ਨੂੰ ਪਰਖ ਕੇ ਇਨ੍ਹਾਂ ਨੂੰ ਕਿਸੇ ਦੰਡ ਦਾ ਭਾਗੀ ਨਾ ਸਮਝਿਆ। ਫਿਰ ਕਿਹਾ ਜਾਂਦਾ ਹੈ ਕਿ ਸਿਕੰਦਰ ਲੋਧੀ ਬਾਦਸ਼ਾਹ ਪਾਸ ਜਦ ਉਹ ਬਨਾਰਸ ਵੱਲ ਆਇਆ ਇਨ੍ਹਾਂ ਦੀ ਇਸੇ ਢੰਗ ਦੀ ਸ਼ਿਕਾਇਤ ਕੀਤੀ ਗਈ। ਸਿਕੰਦਰ ਲੋਧੀ ਧਰਮ ਦੀ ਨੀਤੀ ਵਿਚ ਕੱਟੜ ਅਤੇ ਅਤਿਆਚਾਰੀ ਸੀ। ਉਸ ਨੇ ਕਬੀਰ ਜੀ ਨੂੰ ਇਸਲਾਮ ਦਾ ਵਿਰੋਧੀ ਜਾਣ ਕੇ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਹਾਥੀ ਦੇ ਪੈਰਾਂ ਥੱਲੇ ਕੁਚਲ ਕੇ ਮਾਰ ਦਿੱਤਾ ਜਾਵੇ। ਇਹ ਵੀ ਅੰਕਿਤ ਹੈ ਕਿ ਇਨ੍ਹਾਂ ਨੂੰ ਦਰਿਆ ਵਿਚ ਸੁੱਟਿਆ ਗਿਆ। ਪਰ ਪ੍ਰਭੂ ਦੀ ਕ੍ਰਿਪਾ ਨਾਲ ਇਹ ਨਾ ਡੁੱਬੇ। ਹਾਥੀ ਨੇ ਵੀ ਇਨ੍ਹਾਂ ਉਪਰ ਚੋਟ ਨਹੀਂ ਕੀਤੀ। ਗੁਰੂ ਗ੍ਰੰਥ ਸਾਹਿਬ ਦੇ ਇਸ ਸ਼ਬਦ ਵਿਚ ਜੋ, ਕਬੀਰ ਜੀ ਦੀ ਰਚਨਾ ਹੈ, ਇਸ ਘਟਨਾ ਨੂੰ ਬਿਆਨਿਆ ਗਿਆ ਹੈ। ਰਾਗ ਗੋਂਡ ਵਿਚ ਇਹ ਸ਼ਬਦ ਹੈ :

ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥
ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ ॥

ਇਆ ਮੂਰਤਿ ਕੈ ਹਉ ਬਲਿਹਾਰੈ ॥ ੧ ॥
ਅਹਿ ਮੇਰੇ ਠਾਕੁਰ ਤੁਮਰਾ ਜੋਰ ॥
ਕਾਜੀ ਬਕਿਬੋ ਹਸਤੀ ਤੋਰੁ ॥ ੧ ॥ ਰਹਾਉ ॥
ਹੇ ਮਹਾਵਤ ਤੁਝੁ ਡਾਰਉ ਕਾਟਿ ॥
ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥
ਵਾ ਕੈ ਰਿਦੈ ਬਸੈ ਭਗਵਾਨੁ ॥ ੨ ॥
ਕਿਆ ਅਪਰਾਧੁ ਸੰਤ ਹੈ ਕੀਨਾ ॥
ਬਾਂਧਿ ਪੋਟ ਕੁੰਚਰ ਕਉ ਦੀਨਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥
ਬੂਝੀ ਨਹੀ ਕਾਜੀ ਅੰਧਿਆਰੈ ॥ ੩ ॥
ਤੀਨਿ ਬਾਰ ਪਤੀਆ ਭਰਿ ਲੀਨਾ ॥
ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥
ਚਉਥੇ ਪਦ ਮਹਿ ਜਨ ਕੀ ਜਿੰਦੁ ॥

(ਇਸ ਦਾ ਅਰਥ ਹੈ, ਮੇਰੀਆਂ ਬਾਹਾਂ ਬੰਨ੍ਹ ਕੇ ਪੋਟਲੀ ਬਣਾ ਕੇ ਮੈਨੂੰ ਹਾਥੀ ਅਗੇ ਸੁਟਿਆ ਗਿਆ। ਹਾਥੀ ਨੂੰ ਰੋਹ ਚੜ੍ਹਾ ਕੇ ਮੇਰੇ ਵਲ ਲਿਆਂਦਾ ਗਿਆ, ਪਰ ਹਾਥੀ ਚੰਘਿਆੜਾਂ ਮਾਰ ਮਾਰ ਪਰ੍ਹੇ ਜਾਂਦਾ ਸੀ। ਮੈਂ ਇਸ ਮੂਰਤ ਤੋਂ ਬਲਿਹਾਰ ਜਾਵਾਂ। ਮੇਰਾ ਕੀ ਜ਼ੋਰ ਸੀ ਕੇਵਲ ਪਰਮਾਤਮਾ ਦੀ ਹੀ ਦਇਆ ਸੀ। ਕਾਜ਼ੀ ਮੁੜ ਮੁੜ ਮਹਾਵਤ ਨੂੰ ਆਖਦਾ ਸੀ ਕਿ ਹਾਥੀ ਨੂੰ ਇਸ ਉਪਰ ਚੜ੍ਹਾ। ਪਰ ਹਾਥੀ ਨੂੰ ਪ੍ਰਭੂ-ਪ੍ਰੇਰਣਾ ਸੀ, ਸੋ ਤੁਰਦਾ ਨਹੀਂ ਸੀ। ਹਾਥੀ ਦੇ ਮਨ ਵਿਚ ਸੀ ਕਿ ਇਸ ਸੰਤ ਨੇ ਕੀ ਪਾਪ ਕੀਤਾ ਹੈ ਜੋ ਹਾਥੀ ਅਗੇ ਸੁੱਟਿਆ ਗਿਆ ? ਹਾਥੀ ਉਸ ਗੰਢੜੀ ਬੰਨ੍ਹੇ ਮਨੁੱਖ ਨੂੰ ਨਮਸਕਾਰ ਕਰਦਾ ਸੀ ਪਰ ਮਤਹੀਣ ਕਾਜ਼ੀ ਨੂੰ ਤਦ ਵੀ ਸਮਝ ਨਾ ਆਈ। ਤਿੰਨ ਵਾਰੀ ਇਉਂ ਹੋਇਆ, ਪਰ ਉਸ ਦਾ ਕਠੋਰ ਮਨ ਤਦ ਵੀ ਨਾ ਪਤੀਜਿਆ। ਹੇ ਕਬੀਰ ! ਮੇਰਾ ਰਾਖਾ ਹਰੀ ਗੋਬਿੰਦ ਹੈ। ਮੇਰੀ ਜਿੰਦ ਚੌਥੇ ਪਦ ਵਿਚ ਅਰਥਾਤ ਸਰੀਰ ਤੋਂ ਉਪਰ ਹੈ।)

ਭਾਵੇਂ ਕਬੀਰ ਜੀ ਦਾ ਸਤਿਕਾਰ ਲੋਕਾਂ ਵਿਚ ਤਾਂ ਰਿਹਾ ਪਰ ਉਨ੍ਹਾਂ ਦੀ ਭਗਤੀ ਨਾਲ ਉਨ੍ਹਾਂ ਦਾ ਟੱਬਰ ਕੁਝ ਦੁੱਖ ਮਹਿਸੂਸ ਕਰਦਾ ਸੀ, ਕਿਉਂਜੋ ਤਣਨਾ ਬੁਣਨਾ ਛੱਡ ਕੇ ਉਹ ਪ੍ਰਭੂ ਧਿਆਨ ਵਿਚ ਲੱਗੇ ਰਹਿੰਦੇ ਸਨ, ਅਤੇ ਟੱਬਰ ਭੁਖਾ ਰਹਿੰਦਾ ਸੀ। ਕਬੀਰ ਜੀ ਨੇ ਆਪਣੇ ਪ੍ਰਚਾਰ ਨਾਲ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਪ੍ਰੇਮ-ਭਾਵ ਉਪਜਾਇਆ। ਇਨ੍ਹਾਂ ਨੇ ਬ੍ਰਾਹਮਣ-ਮੱਤ ਅਤੇ ਪ੍ਰਚਲਿਤ ਇਸਲਾਮ ਮੱਤ ਦੇ ਬਹੁਤ ਸਾਰੇ ਅਜਿਹੇ ਭਰਮਾਂ

ਦਾ ਖੰਡਨ ਕੀਤਾ ਜੋ ਸੱਚੀ ਭਗਤੀ ਅਤੇ ਧਰਮ ਦੀ ਉੱਚੀ ਸਿੱਖਿਆ ਤੋਂ ਦੂਰ ਲੈ ਜਾਣ ਵਾਲੇ ਸਨ। ਇਨ੍ਹਾਂ ਦੀ ਤਰਕ ਅਤੇ ਵਿਅੰਗ ਦੀ ਸ਼ਕਤੀ ਬੜੀ ਪ੍ਰਬਲ ਹੈ, ਜਿਸ ਕਰਕੇ ਸੁਣਨ ਵਾਲੇ ਦੀ ਬੁੱਧੀ ਇਨ੍ਹਾਂ ਦੇ ਦਸੇ ਹੋਏ ਆਸ਼ਿਆਂ ਨੂੰ ਝਟ ਗ੍ਰਹਿਣ ਕਰਦੀ ਹੈ।

ਕਬੀਰ ਜੀ ਜਿਵੇਂ ਪ੍ਰਚਲਿਤ ਬ੍ਰਾਹਮਣ-ਮੱਤ ਦੇ ਵਿਰੋਧੀ ਸਨ ਤਿਵੇਂ ਪ੍ਰਚਲਿਤ ਹਠ-ਯੋਗ ਅਤੇ ਸਾਕਤ-ਮੱਤ ਨੂੰ ਵੀ ਨਿੰਦਣੀ ਸਮਝਦੇ ਸਨ। ਇਹ ਭਰਮ-ਖੰਡਨ ਦੀ ਰੁਚੀ ਕਾਰਣ ਦੇਹਾਂਤ ਤੋਂ ਕੁਝ ਚਿਰ ਪਹਿਲਾਂ ਮਗਹਰ ਜਾ ਵਸੇ, ਜਿਸ ਬਾਬਤ ਪ੍ਰਸਿੱਧ ਹੈ ਕਿ ਜੋ ਉਥੇ ਮਰੇ, ਉਹ ਖੋਤੇ ਦੀ ਜੂਨ ਪੈਂਦਾ ਹੈ। ਕਬੀਰ ਜੀ ਦੇ ਦੇਹਾਂਤ ਦਾ ਸਾਲ ਵੀ ਨਿਸ਼ਚਿਤ ਨਹੀਂ। ਇਕ ਥਾਵੇਂ ਸੰਮਤ 1575 ਦਸਿਆ ਗਿਆ ਹੈ, ਜੋ ਸੰਨ 1518 ਅਨੁਸਾਰ ਹੈ। ਇਸ ਅਨੁਮਾਨ ਨਾਲ ਕਬੀਰ ਜੀ ਦੀ ਆਯੂ ਇਕ ਸੌ ਵੀਹ ਵਰ੍ਹੇ ਦੀ ਹੋਈ। ਇਕ ਹੋਰ ਕਥਨ ਅਨੁਸਾਰ ਉਨ੍ਹਾਂ ਦਾ ਦੇਹਾਂਤ ਸੰਨ 1448 ਵਿਚ ਹੋਇਆ। ਭਾਵੇਂ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ ਪਰ ਇਹ ਪ੍ਰਤੀਤ ਹੁੰਦਾ ਹੈ ਕਿ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਕੁਝ ਚਿਰ ਪਹਿਲਾਂ ਜਨਮੇ ਅਤੇ ਹੋ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਸਮੇਂ ਜੀਵਤ ਹੋਣ। ਕਈ ਪੁਰਾਤਨ ਪੁਸਤਕਾਂ ਵਿਚ ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਦੇ ਇਕ ਦੂਸਰੇ ਨੂੰ ਮਿਲਣ ਦਾ ਵੀ ਕਥਨ ਹੈ। ਪਰ ਇਹ ਸਾਰੀ ਗੱਲ ਕਿਸੇ ਨਿਸ਼ਚਿਤ ਰੂਪ ਨਾਲ ਨਹੀਂ ਆਖੀ ਜਾ ਸਕਦੀ।

(2)

## ਕਬੀਰ ਜੀ ਦੀ ਸਿੱਖਿਆ ਦਾ ਕੁਝ ਵਰਣਨ

ਭਗਤ ਕਬੀਰ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਸ਼ਬਦ ਵੀ ਹਨ ਅਤੇ ਭਾਰੀ ਗਿਣਤੀ ਵਿਚ ਸਲੋਕ ਜਾਂ ਦੋਹਰੇ ਵੀ ਹਨ। ਗੁਰੂ ਗ੍ਰੰਥ ਸਾਹਿਬ ਵਿਚ ਜੋ ਕਬੀਰ ਜੀ ਦੀ ਬਾਣੀ ਦਰਜ ਹੈ ਉਹ ਹੁਣ ਸਾਢੇ ਤਿੰਨ ਸੌ ਵਰ੍ਹੇ ਤੋਂ ਇੰਨ-ਬਿੰਨ ਆਦਿ ਰੂਪ ਵਿਚ ਅੰਕਿਤ ਹੁੰਦੀ ਆਈ ਹੈ। ਇਸ ਤੋਂ ਪੁਰਾਣੀ ਹੋਰ ਕੋਈ ਲਿਖਤ ਕਬੀਰ ਜੀ ਦੀ ਬਾਣੀ ਦੀ ਨਹੀਂ ਮਿਲਦੀ। ਕਬੀਰ ਜੀ ਦੇ ਨਾਂ ਉਪਰ ਅਨੇਕਾਂ ਦੋਹੇ, ਭਜਨ ਅਤੇ ਪਦ ਹਿੰਦੀ ਭਾਸ਼ੀ ਜਗਤ ਵਿਚ ਪ੍ਰਚਲਿਤ ਹਨ। ਇਨ੍ਹਾਂ ਨੂੰ ਤੱਕ ਕੇ ਬਹੁਤ ਕਰਕੇ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਕਬੀਰ ਜੀ ਦੀ ਆਪਣੀ ਰਚਨਾ ਨਹੀਂ। ਹੋਰਾਂ ਭਗਤਾਂ ਅਤੇ ਸ਼ਰਧਾਲੂਆਂ ਨੇ ਕਬੀਰ ਜੀ ਦੇ ਨਾਂ ਉਪਰ ਰਚ ਕੇ ਪ੍ਰਚਲਿਤ ਕੀਤੀ ਹੋਵੇਗੀ। ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੀ ਬਾਣੀ ਦਾ ਸਤਰ ਅਤੇ ਬੋਲੀ ਦਾ ਭੇਦ–ਅਜਿਹੀ ਆਮ ਪ੍ਰਚਲਿਤ ਰਚਨਾ ਨਾਲੋਂ ਬਹੁਤ ਸਪੱਸ਼ਟ ਤੇ ਉਜਾਗਰ ਹੈ। ਸੋ ਕਬੀਰ ਜੀ ਦੀ ਆਤਮਿਕ ਅਤੇ ਧਾਰਮਿਕ ਸਿੱਖਿਆ ਨੂੰ ਸਹੀ ਤੌਰ 'ਤੇ ਗ੍ਰਹਿਣ ਕਰਨ ਹਿਤ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਵਧੇਰੇ ਸਹਾਈ ਹੋਵੇਗੀ। ਹਿੰਦੂ ਮੁਸਲਮਾਨ ਦੇ ਭਰਮ ਬਾਰੇ ਆਖਦੇ ਹਨ :

ਹਿੰਦੂ ਤੁਰਕ ਕਹਾਂ ਤੇ ਆਏ ਕਿਨਿ ਇਹ ਰਾਹੁ ਚਲਾਈ ॥

(ਅਰਥਾਤ ਹਿੰਦੂ ਅਤੇ ਮੁਸਲਮਾਨ ਦੋਵੇਂ ਧਰਮ ਰੱਬ ਦੇ ਬਣਾਏ ਹੋਏ ਹਨ। ਇਸ ਕਰਕੇ ਜਿਹੜੇ ਇਨ੍ਹਾਂ ਦਾ ਵਿਤਕਰਾ ਵਧਾਉਂਦੇ ਹਨ ਉਹ ਬੁਰੇ ਰਾਹ ਚਲਾਉਣ ਵਾਲੇ ਹਨ।)

ਕਹਿਤ ਕਬੀਰ ਰਾਮ ਗੁਨ ਗਾਵਉ
ਹਿੰਦੂ ਤੁਰਕ ਦੋਊ ਸਮਝਾਉ।

(ਕਬੀਰ ਆਖਦਾ ਹੈ ਕਿ ਮੈਂ ਹਰੀ ਦੇ ਗੁਣ ਗਾਉਂਦਾ ਹਾਂ ਅਤੇ ਹਿੰਦੂ ਮੁਸਲਮਾਨ ਦੋਹਾਂ ਨੂੰ ਉਪਦੇਸ਼ ਕਰਦਾ ਹਾਂ ਕਿ ਦੂਜੇ ਨਾਲ ਧਰਮ ਬਾਰੇ ਕੋਈ ਝਗੜਾ ਨਾ ਕਰੋ।)

ਮਾਟੀ ਏਕ ਭੇਖ ਧਰ ਨਾਨਾ ਤਾ ਮਹਿ ਬ੍ਰਹਮ ਪਿਛਾਨਾ।
ਕਹੈ ਕਬੀਰ ਭਿਸਤ ਛੋਡਿ ਕਰ ਦੋਜਕ ਸਿਉ ਮਨ ਮਾਨਾ।

(ਸਭ ਜੀਵ ਇਕ ਹਰੀ-ਅੰਸ਼ ਦੇ ਬਣੇ ਹੋਏ ਹਨ ਅਤੇ ਉਸੇ ਨੇ ਤਰ੍ਹਾਂ ਤਰ੍ਹਾਂ ਦੇ ਆਪਣੇ ਭੇਸ ਬਣਾਏ ਹਨ। ਅਰਥਾਤ ਮਨੁੱਖ ਮਨੁੱਖ ਵਿਚਕਾਰ ਕੋਈ ਅੰਤਰ ਨਹੀਂ। ਜੇ ਝਗੜੇ ਕਰਨ ਨਾਲ ਬਹਿਸ਼ਤ ਮਿਲਦੀ ਹੈ ਤਾਂ ਮੈਂ ਉਹ ਵੀ ਛੱਡੀ।)

ਬ੍ਰਾਹਮਣ ਨੂੰ ਸੰਬੋਧਿਤ ਕਰਕੇ ਕਹਿੰਦੇ ਹਨ:

ਤੂੰ ਬਾਮਨ ਮੈ ਕਾਸੀ ਕਾ ਜੁਲਹਾ ਬੂਝਹੁ ਮੋਰ ਗਿਆਨਾ।
ਤੁਮ ਤਉ ਜਾਚੇ ਭੂ ਪਤਿ ਰਾਜੇ ਹਰਿ ਸਿਉ ਮੋਰ ਧਿਆਨਾ।

(ਹੇ ਬ੍ਰਾਹਮਣ ਤੂੰ ਤਾਂ ਉੱਚੀ ਜਾਤੀ ਵਾਲਾ ਬ੍ਰਾਹਮਣ ਕਹਾਂਦਾ ਹੈ ਤੇ ਮੈਂ ਕਾਂਸ਼ੀ ਦਾ ਜੁਲਾਹਾ ਹਾਂ, ਜੋ ਨੀਚ ਜਾਤ ਹੈ। ਪਰ ਮੇਰੀ ਗੱਲ ਸਮਝ। ਤੂੰ ਤਾਂ ਰਾਜਿਆਂ ਤੇ ਧਨਾਢਾਂ ਪਾਸੋਂ ਜਾ ਕੇ ਦਾਨ ਮੰਗਦਾ ਹੈਂ ਪਰ ਮੈਂ ਕੇਵਲ ਹਰੀ ਦਾ ਧਿਆਨ ਕਰਕੇ ਸੰਤੋਖੀ ਰਹਿੰਦਾ ਹਾਂ।)

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨਾਂ ਜਾਨਾਂ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ ਅਯਾਨਾ॥
ਪੂਜਹੁ ਰਾਮ ਏਕੁਹੀ ਦੇਵਾ॥
ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡਕ ਨਾਵਹਿ॥
ਜੈਸੇ ਮੇਂਡਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥

(ਜਿਸ ਦੇ ਮਨ ਵਿਚ ਮੈਲ ਜਾਂ ਪਾਪ ਹੈ, ਉਹ ਤੀਰਥ ਅਸ਼ਨਾਨ ਕਰਕੇ ਵੀ ਬੈਕੁੰਠ ਨਹੀਂ ਜਾ ਸਕਦਾ। ਲੋਕ-ਦਿਖਾਵੇ ਨਾਲ ਕੁਝ ਨਹੀਂ ਮਿਲਦਾ। ਰਾਮ ਇਵਾਣਾ ਨਹੀਂ ਜੋ ਧੋਖੇ ਵਿਚ ਆ ਜਾਵੇ। ਕੇਵਲ ਹਰੀ ਪੂਜਾ ਕਰੋ। ਇਹੋ ਸੱਚਾ ਤੀਰਥ ਅਸ਼ਨਾਨ ਹੈ।

ਜੇ ਪਾਣੀ ਵਿਚ ਨਹਾਉਣ ਨਾਲ ਹੀ ਮੁਕਤੀ ਮਿਲਦੀ ਹੋਵੇ ਤਾਂ ਡੱਡੂ ਤਾਂ ਸਦਾ ਪਾਣੀ ਵਿਚ ਹੀ ਰਹਿੰਦੇ ਹਨ। ਸੋ ਜਿਸ ਵਿਚ ਸੱਚੀ ਭਗਤੀ ਨਹੀਂ ਉਸ ਦਾ ਤੀਰਥ ਅਸ਼ਨਾਨ ਡੱਡੂ ਦੇ ਨਹਾਉਣ ਵਾਂਗ ਬੇਅਰਥ ਹੈ। ਜਿਸ ਦਾ ਮਨ ਕਠੋਰ ਜਾਂ ਪਾਪੀ ਹੈ, ਉਹ ਬਨਾਰਸ ਜਿਹੇ ਪਵਿੱਤਰ ਸਥਾਨ ਵਿਚ ਵੀ ਮਰੇ ਤਾਂ ਨਰਕ ਤੋਂ ਨਹੀਂ ਬਚ ਸਕਦਾ। ਪਰ ਹਰੀ ਦਾ ਸੱਚਾ ਸੰਤ ਜੇ ਹਾੜੰਬੇ ਜਿਹੀ ਦੁਰਕਾਰੀ ਹੋਈ ਧਰਤੀ ਵਿਚ ਵੀ ਮਰੇ ਤਾਂ ਵੀ ਉਸ ਹਰੀ ਦੀ ਕ੍ਰਿਪਾ ਨਾਲ ਸਾਰੀ ਸੰਗਤ ਤਰ ਜਾਂਦੀ ਹੈ।)

ਕਬੀਰ ਜੀ ਸੰਸਾਰ ਦੇ ਭੋਗਾਂ ਦੀ ਨਾਸ਼ਮਾਨਤਾ ਬਾਰੇ ਬੜੇ ਉੱਚੇ ਅਧਿਆਤਮਕ ਸਤਰ ਤੋਂ ਵਰਣਨ ਕਰਦੇ ਹਨ :

ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥
ਤਿਹ ਰਾਵਨ ਘਰ ਖਬਰਿ ਨਾ ਪਾਈ ॥ ੧ ॥
ਕਿਆ ਮਾਂਗਉ ਕਿਛੁ ਥਿਰੁ ਨ ਰਹਾਈ ॥
ਦੇਖਤ ਨੈਨ ਚਲਿਓ ਜਗੁ ਜਾਈ ॥ ੧ ॥ ਰਹਾਉ ॥
ਇਕੁ ਲਖੁ ਪੂਤ ਸਵਾ ਲਖੁ ਨਾਤੀ ॥
ਤਿਹ ਰਾਵਨ ਘਰ ਦੀਆਂ ਨ ਬਾਤੀ ॥ ੨ ॥
ਚੰਦੁ ਸੂਰਜੁ ਜਾਕੇ ਤਪਤ ਰਸੋਈ ॥
ਬੈਸੰਤਰੁ ਜਾਕੇ ਕਪਰੇ ਧੋਈ ॥ ੩ ॥
ਗੁਰਮਤਿ ਰਾਮੈ ਨਾਮਿ ਬਸਾਈ ॥
ਅਸਥਿਰੁ ਰਹੇ ਨ ਕਤਹੂੰ ਜਾਈ ॥ ੪ ॥
ਕਹਤ ਕਬੀਰ ਸੁਨਹੁ ਰੇ ਲੋਈ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ॥ ੫ ॥

(ਰਾਵਣ ਦਾ ਕਿੱਡਾ ਵੱਡਾ ਲੰਕਾ ਜਿਹਾ ਕਿਲ੍ਹਾ ਸੀ। ਸਮੁੰਦਰ ਉਸ ਦੀ ਖਾਈ ਸੀ; ਤਦ ਵੀ ਅੰਤ ਸਮਾਂ ਆਇਆ ਤਾਂ ਕਿਸੇ ਨੂੰ ਉਸ ਦੇ ਮਰਨ ਦਾ ਪਤਾ ਵੀ ਨਾ ਲਗਾ। ਸੰਸਾਰ ਦੀਆਂ ਵਸਤਾਂ ਨੂੰ ਕੀ ਮੰਗਣੈ ? ਕੁਝ ਵੀ ਸਦਾ ਨਹੀਂ ਰਹਿੰਦਾ। ਦੇਖਦਿਆਂ ਦੇਖਦਿਆਂ ਸੰਸਾਰ ਦੀਆਂ ਵਸਤਾਂ ਨਸ਼ਟ ਹੋ ਜਾਂਦੀਆਂ ਹਨ। ਰਾਵਣ ਦੇ ਘਰ ਇਕ ਲੱਖ ਪੁੱਤਰ, ਸਵਾ ਲੱਖ ਪੋਤਰੇ ਸਨ, ਅਰਥਾਤ ਭਾਰਾ ਪਰਿਵਾਰ ਸੀ, ਪਰ ਜਦੋਂ ਅੰਤ ਸਮਾਂ ਆਇਆ ਤਾਂ ਕੋਈ ਦੀਵਾ ਬਾਲਣ ਵਾਲਾ ਵੀ ਨਾ ਰਿਹਾ। ਉਸ ਦੀ ਇੰਨੀ ਸ਼ਕਤੀ ਸੀ ਕਿ ਚੰਦ ਸੂਰਜ ਉਸ ਦੀ ਰਸੋਈ ਕਰਦੇ ਸਨ। ਅਗਨੀ ਦੇਵਤਾ ਉਸ ਦੇ ਕਪੜੇ ਧੋਂਦਾ ਸੀ। ਕੇਵਲ ਗੁਰੂ ਦੀ ਮਤ ਦੁਆਰਾ ਜਿਸ ਦੇ ਮਨ ਵਿਦ ਰਾਮ ਵਸ ਜਾਏ ਉਹ ਨਾਸ਼ ਹੋਣ ਤੋਂ ਬਚਿਆ ਰਹਿੰਦਾ ਹੈ। ਕਬੀਰ ਦੀ ਗੱਲ ਸੁਣੋ ਹੇ ਲੋਕੋ! ਅੰਤ ਨੂੰ ਮੁਕਤੀ ਭਗਤੀ ਦੇ ਨਾਲ ਹੀ ਹੁੰਦੀ ਹੈ।)

ਪਾਖੰਡੀ ਧਾਰਮਿਕ ਲੋਕਾਂ ਪ੍ਰਤੀ ਕਹਿੰਦੇ ਹਨ ਜੋ ਆਪਣੀ ਪਵਿੱਤਰਤਾ ਦਾ ਵਿਖਾਵਾ ਕਰਦੇ ਹਨ :

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥ ੧ ॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥ ੧ ॥ ਰਹਾਉ ॥

(ਹੇ ਬ੍ਰਾਹਮਣ ਸੂਤ ਸਾਡੇ ਜੁਲਾਹਿਆਂ ਦੇ ਘਰ ਕੱਤਿਆ ਜਾਂਦਾ ਹੈ, ਜਿਸ ਦਾ ਤੂੰ ਜਨੇਊ ਪਾਉਂਦਾ ਹੈਂ ਤੇ ਤੂੰ ਬੇਦ ਪਾਠ ਤੇ ਗਾਇਤ੍ਰੀ ਪੜ੍ਹਦਾ ਹੈਂ । ਪਰ ਸੱਚੀ ਭਗਤੀ ਸਾਡੇ ਹਿਰਦੇ ਵਿਚ ਹੈ । ਸੋ ਤੇਰੇ ਕਰਮ ਕਾਂਡ ਦਾ ਕੀ ਲਾਭ ਅਤੇ ਤੇਰਾ ਜਨੇਊ ਬਿਨਾ ਹਰੀ ਭਗਤੀ ਦੇ ਨਿਰਾ ਧਾਗਾ ਹੈ । ਮੇਰੀ ਜੀਭ ਉਪਰ ਵਿਸ਼ਨੂੰ, ਮੇਰੇ ਨੈਣਾਂ ਵਿਚ ਨਾਰਾਇਣ ਤੇ ਹਿਰਦੇ ਵਿਚ ਗੋਬਿੰਦ ਵਸਦਾ ਹੈ । ਜਮ ਦੇ ਦੁਆਰੇ ਜਦ ਪੁੱਛਣਗੇ ਤਾਂ ਫਿਰ ਮੁਕੰਦ ਨਾਮੀ ਬ੍ਰਾਹਮਣ ਤਦ ਕੀ ਉੱਤਰ ਦੇਵੇਂਗਾ, ਕਿ ਤੂੰ ਨਿਰਾ ਕਰਮ-ਕਾਂਡ ਕੀਤਾ ਤੇ ਭਗਤੀ ਨਾ ਕੀਤੀ ।)

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥
ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤ ਹੈ ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥ ੧ ॥
ਐਸਾ ਤੈਂ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ ੧ ॥

(ਪੁੱਤਰ ਵਡਾ ਹੁੰਦਾ ਹੈ ਤਾਂ ਮਾਤਾ ਨੂੰ ਖੁਸ਼ੀ ਚੜ੍ਹਦੀ ਹੈ, ਪਰ ਵਿਚਾਰੀ ਇਹ ਨਹੀਂ ਜਾਣਦੀ ਕਿ ਦਿਨੋ ਦਿਨ ਜ਼ਿੰਦਗੀ ਘਟਦੀ ਜਾਂਦੀ ਹੈ । ਮੇਰਾ ਮੇਰਾ ਕਰਕੇ ਲਾਡ ਕਰਦੀ ਹੈ ਪਰ ਜਮਰਾਜ ਹੱਸਦਾ ਹੈ । ਸੰਸਾਰ ਐਸੇ ਭਰਮ ਵਿਚ ਫਸਿਆ ਹੋਇਆ ਹੈ, ਅਤੇ ਮਾਇਆ ਨੇ ਅਜਿਹਾ ਮੋਹਿਆ ਹੈ ਕਿ ਸੱਚ ਤੀਕ ਨਹੀਂ ਪੁਜ ਸਕਦਾ ।)

ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਪਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥

... ... ...

... ... ...

ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥

(ਮਨੁੱਖ ਭਾਵੇਂ ਕਿੰਨੀ ਤਪੱਸਿਆ ਕਰੇ, ਘਰ ਛਡ ਕੇ ਬਣਾਂ ਵਿਚ ਚਲਿਆ ਜਾਵੇ, ਜੜ੍ਹਾਂ ਬੂਟੀਆਂ ਖਾਵੇ, ਪਰ ਮਨ ਇੰਨਾ ਡੂੰਘਾ ਪਾਪਾਂ ਵਿਚ ਫਸਿਆ ਹੋਇਆ ਹੈ ਕਿ ਇੰਨੀ

ਤਪੱਸਿਆ ਨਾਲ ਵੀ ਪਵਿੱਤਰ ਨਹੀਂ ਹੁੰਦਾ, ਪਾਪਾਂ ਦੀ ਵਾਸਨਾ ਨਹੀਂ ਛੱਡੀ ਜਾਂਦੀ। ਬਹੁਤ ਯਤਨ ਕਰਕੇ ਵੀ ਮੁੜ ਮਨ ਉਸ ਵਿਚ ਫਸ ਜਾਂਦਾ ਹੈ। ਸੋ ਤਪੱਸਿਆ ਨਾਲੋਂ ਸਚੀ ਭਗਤੀ ਉੱਤਮ ਹੈ।)

ਕਬੀਰ ਜੀ ਨੇ ਸਭ ਕੱਟੜਪੁਣੇ ਤੇ ਵਿਤਕਰੇ ਤਿਆਗਣ ਦੀ ਪ੍ਰੇਰਣਾ ਕੀਤੀ ਹੈ। ਉਨ੍ਹਾਂ ਦਾ ਪ੍ਰਸਿੱਧ ਕਥਨ ਹੈ :

ਅਵਲ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭ ਜਗ ਉਪਜਿਆ ਕਉਣ ਭਲੇ ਕੋ ਮੰਦੇ ॥ ੧ ॥
ਲੋਗਾ ਭਰਮਿ ਨਾ ਭੂਲਹੁ ਭਾਈ।
ਖਾਲਿਕੁ ਖਲਕ ਖਲਕ ਮਹਿ ਖਾਲਿਕ ਪੂਰਿ ਰਹਿਉ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥
ਸਭ ਮਹਿ ਸਚਾ ਏਕੋ ਸੋਈ, ਤਿਸਕਾ ਕੀਆ ਸਭ ਕਿਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥
ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨ ਡੀਠਾ ॥ ੪ ॥

(ਪਹਿਲਾਂ ਅੱਲਾਹ ਹਰੀ ਨੇ ਚਾਨਣ ਉਪਾਇਆ। ਉਸ ਦੀ ਸ਼ਕਤੀ ਤੋਂ ਸਭ ਬੰਦੇ ਪੈਦਾ ਹੋਏ। ਉਸੇ ਹੀ ਇਕ ਜੋਤ ਤੋਂ ਸਭ ਜਗਤ ਉਤਪੰਨ ਹੋਇਆ ਹੈ। ਇਸ ਲਈ ਕੋਈ ਭਲਾ ਨਹੀਂ ਤੇ ਕੋਈ ਮੰਦਾ ਨਹੀਂ। ਹੇ ਲੋਕੋ! ਭਰਮਾਂ ਵਿਚ ਨਾ ਪਓ। ਸਿਰਜਣਹਾਰ ਸ੍ਰਿਸ਼ਟੀ ਵਿਚ ਹੈ, ਅਤੇ ਸਭ ਥਾਂ ਫੈਲਿਆ ਹੋਇਆ ਹੈ। ਜਿਸ ਮਿੱਟੀ ਤੋਂ ਸਭ ਜੀਵ ਬਣੇ ਹਨ ਉਹ ਇਕੋ ਹੈ। ਇਨ੍ਹਾਂ ਜੀਵਾਂ ਵਿਚੋਂ ਕੋਈ ਨੀਵਾਂ ਨਹੀਂ ਅਤੇ ਨਾ ਹੀ ਇਨ੍ਹਾਂ ਦੇ ਬਣਾਉਣ ਵਾਲੇ ਵਿਚ ਕੋਈ ਦੋਸ਼ ਹੈ। ਇਨ੍ਹਾਂ ਸਭਨਾਂ ਵਿਚ ਉਹ ਇਕ ਸਿਰਜਣਹਾਰ ਹੈ। ਹਰੀ ਦਾ ਸੱਚਾ ਸੇਵਕ ਉਹ ਹੈ ਜੋ ਸਾਰੀ ਦ੍ਰਿਸ਼ਟੀ ਨੂੰ ਇਕੋ ਕਰਕੇ ਮੰਨਦਾ ਹੈ। ਅੱਲਾਹ ਅਤੇ ਅਲਖ ਉਹੋ ਹੈ। ਉਸ ਦਾ ਭੇਤ ਕੋਈ ਨਹੀਂ ਪਾ ਸਕਦਾ। ਇਹ ਭੇਤ ਸੁਆਦਲਾ ਹੈ, ਜੋ ਗੁਰੂ ਦੀ ਸਿੱਖਿਆ ਨਾਲ ਆਉਂਦਾ ਹੈ। ਕਬੀਰ ਆਖਦਾ ਹੈ ਮੇਰੇ ਸਭ ਭਰਮ ਨਾਸ ਹੋ ਗਏ। ਮੈਂ ਸਭ ਵਿਚ ਇਕੋ ਪਵਿੱਤਰ ਹਰੀ ਨੂੰ ਦੇਖਦਾ ਹਾਂ।)

ਕਬੀਰ ਜੀ ਨੇ ਸੱਚੇ ਯੋਧੇ ਦੀ ਵਿਆਖਿਆ ਕੀਤੀ ਹੈ ਜਿਸ ਦਾ ਵਿਸ਼ੇਸ਼ ਕਰਕੇ ਸਿੱਖਾਂ ਦੇ ਮਨਾ ਉਪਰ ਬਹੁਤ ਅਸਰ ਹੈ। ਇਹ ਵੀ ਪ੍ਰਸਿੱਧ ਪੰਕਤੀਆਂ ਹਨ :

ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤੁ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ ॥

(ਸੱਚਾ ਯੋਧਾ ਉਹ ਹੈ ਜੋ ਕਿਸੇ ਨਿਆਸਰੇ ਦੀ ਸਹਾਇਤਾ ਲਈ ਲੜਦਾ ਹੈ। ਭਾਵੇਂ ਇਕ ਇਕ ਅੰਗ ਕਟ ਜਾਏ ਪਰ ਰਣ-ਭੂਮੀ ਤੋਂ ਹਟ ਕੇ ਨਹੀਂ ਜਾਂਦਾ।)

ਇਹ ਕਬੀਰ ਜੀ ਦੀ ਉੱਚੀ ਸਿੱਖਿਆ ਵਿਚੋਂ ਕੁਝ ਕੁ ਉਦਾਹਰਣ ਹਨ ਜਿਨ੍ਹਾਂ ਨਾਲ ਇਨ੍ਹਾਂ ਦੀ ਪਵਿੱਤਰ ਅਤੇ ਮਹਾਨ ਆਤਮਾ ਦੇ ਦਰਸ਼ਨ ਹੋ ਜਾਂਦੇ ਹਨ।

# ਗੁਰੂ ਨਾਨਕ ਦੇਵ

(1469-1539)

(1)

ਗੁਰੂ ਨਾਨਕ ਦੇਵ ਦਾ ਜਨਮ ਸੰਮਤ 1526 ਬਿਕਰਮੀ (ਸੰਨ 1469) ਨੂੰ ਵੈਸਾਖ ਦੇ ਚਾਨਣੇ ਪੱਖ ਦੀ ਤੀਜ ਨੂੰ ਹੋਇਆ। ਹੁਣ ਕਈ ਕਾਰਣਾਂ ਕਰਕੇ ਇਨ੍ਹਾਂ ਦੇ ਜਨਮ ਦੀ ਤਿੱਥ ਕੱਤਕ ਪੂਰਨਮਾਸ਼ੀ ਮਿਥੀ ਜਾਂਦੀ ਹੈ, ਪਰ ਸਹੀ ਤਿਥ ਵੈਸਾਖ ਦੀ ਹੀ ਹੈ। ਇਨ੍ਹਾਂ ਦੇ ਪਿਤਾ ਮਹਿਤਾ ਕਾਲੂ ਜੀ ਰਾਏ ਭੋਏ ਦੀ ਤਲਵੰਡੀ ਨਗਰ ਵਿਚ, ਜੋ ਹੁਣ ਪਾਕਿਸਤਾਨ ਵਿਚ ਹੈ, ਪਟਵਾਰੀ ਅਤੇ ਲੇਖਾਕਾਰ ਦਾ ਕੰਮ ਕਰਦੇ ਸਨ, ਚੋਖੀ ਭੋਇੰ ਦੇ ਮਾਲਕ ਵੀ ਸਨ। ਇਨ੍ਹਾਂ ਦੀ ਮਾਤਾ ਦਾ ਨਾਮ ਤ੍ਰਿਪਤਾ ਜੀ ਸੀ। ਉਨ੍ਹਾਂ ਦਿਨਾਂ ਵਿਚ ਇਸ ਨਗਰ ਦਾ ਜਾਗੀਰਦਾਰ ਇਕ ਮੁਸਲਮਾਨ ਭੱਟੀ ਰਾਜਪੂਤ ਸੀ ਜਿਸ ਦਾ ਨਾਮ ਰਾਏ ਬੁਲਾਰ ਕਰਕੇ ਪ੍ਰਸਿੱਧ ਹੈ। ਗੁਰੂ ਨਾਨਕ ਦੇਵ ਦੇ ਬਚਪਨ ਬਾਰੇ ਕਈ ਵਿਚਿੱਤਰ ਅਤੇ ਮਨ ਉਪਰ ਡੂੰਘਾ ਪ੍ਰਭਾਵ ਪਾਉਣ ਵਾਲੀਆਂ ਕਥਾਵਾਂ ਪ੍ਰਚਲਿਤ ਹਨ। ਕਿਹਾ ਜਾਂਦਾ ਹੈ ਕਿ ਗ੍ਰਾਮ ਦੇ ਵਿਹਾਰ ਅਨੁਸਾਰ ਜਦ ਉਨ੍ਹਾਂ ਨੂੰ ਛੋਟੀ ਆਯੂ ਵਿਚ ਵੱਗ ਦੀ ਚਰਾਈ ਲਈ ਬਾਹਰ ਭੇਜਿਆ ਗਿਆ ਤਾਂ ਇਹ ਪ੍ਰਭੂ-ਭਗਤੀ ਵਿਚ ਇੰਨੇ ਮਗਨ ਹੋ ਗਏ ਕਿ ਗਾਈਆਂ ਮੱਝੀਆਂ ਨੂੰ ਰੋਕਣ ਦਾ ਧਿਆਨ ਨਾ ਰਿਹਾ। ਪਸ਼ੂ ਇਕ ਜੱਟ ਦੇ ਖੇਤ ਵਿਚ ਜਾ ਵੜੇ। ਜੱਟ ਨੇ ਆਪਣੀ ਫਸਲ ਖ਼ਰਾਬ ਹੋਈ ਤਕ ਕੇ ਚੌਧਰੀ ਰਾਏ ਬੁਲਾਰ ਪਾਸ ਪੁਕਾਰ ਕੀਤੀ। ਪਰ ਜਦ ਨਾਨਕ ਜੀ ਪਾਸੋਂ ਪੁਛਿਆ ਗਿਆ ਤਾਂ ਉਨ੍ਹਾਂ ਕਿਹਾ, ਫਸਲ ਤਾਂ ਉਂਜ ਹੀ ਹੈ ਤਬਾਹੀ ਕੋਈ ਨਹੀਂ ਹੋਈ। ਲੋਕਾਂ ਸੱਚ ਮੁੱਚ ਜਾ ਦੇਖਿਆ ਤਾਂ ਪਾਰਬ੍ਰਹਮ ਸਿਰਜਣਹਾਰ ਦੀ ਕਿਰਪਾ ਦੁਆਰਾ ਫਸਲ ਦਾ ਕੁੱਝ ਵੀ ਨਹੀਂ ਸੀ ਗਿਆ। ਇੰਜ ਹੀ ਕਥਾ ਵਿਚ ਹੈ ਕਿ ਇਨ੍ਹਾਂ ਨੂੰ ਇਕ ਦਿਨ ਖੇਤ ਵਿਚ ਬਾਲਪਣ ਵਿਚ ਨੀਂਦਰ ਆ ਗਈ। ਇਕ ਰੁੱਖ ਤਲੇ ਸੌਂ ਰਹੇ। ਸਮਾਂ ਲੰਘਣ ਨਾਲ ਹੋਰਾਂ ਰੁੱਖਾਂ ਦੇ ਪਰਛਾਵੇਂ ਤਾਂ ਢਲ ਕੇ ਪੂਰਬ ਵੱਲ ਨੂੰ ਪੈਣ ਲਗੇ, ਪਰ ਜਿਸ ਰੁੱਖ ਥਲੇ ਇਹ ਸੁਤੇ ਸਨ ਉਸ ਦਾ ਪਰਛਾਵਾਂ ਇਨ੍ਹਾਂ ਦੇ ਮੁੱਖ ਉਪਰ ਤਿਵੇਂ ਦਾ ਤਿਵੇਂ ਹੀ ਰਿਹਾ। ਇਹ ਕੌਤਕ ਰਾਏ ਬੁਲਾਰ ਨੇ ਅੱਖੀਂ ਤਕਿਆ। ਉਸ ਨੂੰ ਪਹਿਲਾਂ ਤੋਂ ਪਤਾ ਸੀ ਕਿ ਇਹ ਬਾਲਕ ਪ੍ਰਭੂ-ਭਗਤੀ ਵਿਚ ਮਗਨ ਰਹਿੰਦਾ ਹੈ ਅਤੇ ਰੱਬ ਦਾ ਕੋਈ ਵਿਸ਼ੇਸ਼ ਅਤੇ ਸੱਚੀ ਲਗਨ ਵਾਲਾ ਜੀਵ ਹੈ। ਇਹ ਰੁੱਖ ਦੇ ਪਰਛਾਵੇਂ ਦਾ

ਕੌਤਕ ਤਕ ਕੇ ਤਾਂ ਉਸ ਨੇ ਸੁਤੇ ਹੋਏ ਬਾਲ ਨਾਨਕ ਨੂੰ ਨਮਸਕਾਰ ਕੀਤਾ ਅਤੇ ਆਪਣੇ ਸਾਥੀਆਂ ਪ੍ਰਤਿ ਦਸਿਆ ਕਿ ਇਹ ਤਾਂ ਕੋਈ ਰੱਬੀ ਅਵਤਾਰ, ਕੋਈ ਔਲੀਆ ਹੈ। ਸੋ ਸਭ ਨੇ ਮੱਥਾ ਟੇਕਿਆ ਅਤੇ ਇਹ ਆਮ ਚਰਚਾ ਹੋਣ ਲਗ ਪਈ ਕਿ ਕਾਲੂ ਦਾ ਪੁੱਤਰ ਨਾਨਕ ਕੋਈ ਸਾਧਾਰਨ ਜੀਵ ਨਹੀਂ; ਕੋਈ ਅਲੌਕਿਕ ਹਸਤੀ ਹੈ।

ਗੁਰੂ ਨਾਨਕ ਦੇਵ ਨੂੰ ਪਾਂਧੇ ਅਤੇ ਮੌਲਵੀ ਪਾਸ ਸੰਸਕ੍ਰਿਤ, ਮਹਾਜਨੀ ਅਤੇ ਫ਼ਾਰਸੀ ਵਿਦਿਆ ਪੜ੍ਹਨ ਲਈ ਭੇਜਿਆ ਗਿਆ ਤਾਂ ਵੀ ਉਨ੍ਹਾਂ ਅਜਿਹੇ ਪ੍ਰਸ਼ਨ ਕੀਤੇ ਕਿ ਉਹ ਚਕਿਤ ਰਹਿ ਗਏ। ਗੁਰੂ ਜੀ ਨੇ ਇਨ੍ਹਾਂ ਨੂੰ ਆਖਿਆ ਕਿ ਅਜਿਹਾ ਗਿਆਨ ਦਿਓ ਜੋ ਇਸ ਜੀਵਨ ਨੂੰ ਅਤੇ ਆਉਣ ਵਾਲੇ ਜੀਵਨ ਨੂੰ ਸਵਾਰੇ, ਮਨੁੱਖ ਦਾ ਸਹਾਈ ਹੋਵੇ। ਇਹ ਸੰਸਾਰੀ ਗਿਣਤੀਆਂ ਮਿਣਤੀਆਂ ਕਿਸ ਕਾਰਜ ? ਇਹ ਉਹ ਉੱਚਾ ਬ੍ਰਹਮ ਗਿਆਨ ਸੀ ਜੋ ਆਪਣੀ ਆਤਮਾ ਵਿਚ ਗੁਰੂ ਨਾਨਕ ਦੇਵ ਨੂੰ ਫੁਰਿਆ ਅਤੇ ਜਿਸ ਦੀ ਸਿੱਖਿਆ ਪਿਛੋਂ ਜਾਕੇ ਉਨ੍ਹਾਂ ਮਨੁੱਖ ਮਾਤਰ ਨੂੰ ਦਿੱਤੀ। ਪਾਠਸ਼ਾਲਾ ਅਤੇ ਮੁੱਲਾਂ ਦੀ ਮਸੀਤ ਵਿਚ ਇਨ੍ਹਾਂ ਅੱਖਰੀ ਗਿਆਨ ਚੋਖਾ ਪ੍ਰਾਪਤ ਕੀਤਾ, ਪਰ ਇਸ ਸੰਸਾਰਕ ਗਿਆਨ ਨੂੰ ਉਹ ਬਹੁਤ ਮਹੱਤਵ ਨਹੀਂ ਸਨ ਦਿੰਦੇ। ਜਿਸ ਵਿਦਿਆ ਰਾਹੀਂ ਮੁਕਤੀ ਦਾ ਦੁਆਰਾ ਪ੍ਰਾਪਤ ਹੋਵੇ, ਮਨੁੱਖ ਦੁੱਖ ਦੇ ਧੰਦੇ ਤੋਂ ਛੁਟ ਕੇ ਸਦਾ ਆਨੰਦ ਪ੍ਰਾਪਤ ਕਰੇ, ਉਸ ਵਿਦਿਆ ਨੂੰ ਉਹ ਮਨੁੱਖ ਲਈ ਅਸਲ ਲਾਭਵੰਦ ਵਸਤੂ ਸਮਝਦੇ ਸਨ।

ਜਦ ਇਨ੍ਹਾਂ ਦੀ ਆਯੂ ਨੌ ਵਰ੍ਹੇ ਦੀ ਹੋਈ ਤਾਂ ਜਾਤੀ ਅਤੇ ਵੰਸ਼ ਦੀ ਮਰਿਆਦਾ ਅਨੁਸਾਰ ਇਨ੍ਹਾਂ ਨੂੰ ਯਗੋਪਵਿਤ ਜਾਂ ਜਨੇਊ ਪੁਵਾਉਣ ਲੱਗੇ। ਗੁਰੂ ਜੀ ਨੇ ਪਾਂਧੇ ਤੋਂ ਇਕ ਅਲੌਕਿਕ ਮੰਗ ਕੀਤੀ ਜੋ ਕਿਸੇ ਬਾਲਕ ਲਈ ਹੀ ਨਹੀਂ ਬਲਕਿ ਵੱਡੇ ਤੋਂ ਵੱਡੇ ਮਨੁੱਖ ਨੂੰ ਵੀ ਬ੍ਰਹਮ ਗਿਆਨ ਤੋਂ ਬਿਨਾ ਫੁਰ ਨਹੀਂ ਸੀ ਸਕਦੀ। ਜਨੇਊ ਇਕ ਵੱਟਿਆ ਹੋਇਆ ਧਾਗਾ ਹੁੰਦਾ ਹੈ ਜੋ ਮੋਢੇ ਤੋਂ ਧੜ ਦੁਆਲੇ ਲਪੇਟਿਆ ਹੁੰਦਾ ਹੈ। ਇਹ ਹਿੰਦੂ ਜਾਤੀ ਦੇ ਉੱਤਮ ਵਰਗ ਦਾ ਚਿੰਨ੍ਹ ਹੈ। ਭਾਵੇਂ ਇਸ ਨੂੰ ਧਾਰਨ ਕਰਨ ਦਾ ਅਰਥ ਵਾਸਤਵ ਵਿਚ ਮਨੁੱਖ ਨੂੰ ਚੰਗੇ ਗੁਣਾਂ ਵੱਲ ਲੈ ਜਾਣ ਦੀ ਪ੍ਰੇਰਣਾ ਹੋਵੇ, ਅਤੇ ਨੈਤਿਕ ਸੰਜਮ ਦਾ ਚਿੰਨ੍ਹ ਹੋਵੇ, ਪਰ ਆਮ ਕਰਕੇ ਜਨੇਊ ਕੇਵਲ ਵਿਖਾਵਾ ਹੀ ਹੁੰਦਾ ਹੈ। ਇਸ ਨੂੰ ਧਾਰਨ ਕਰਨਾ ਕਿਸੇ ਵਿਸ਼ੇਸ਼ ਨੈਤਿਕ ਜੀਵਨ ਜਾਂ ਸੁੱਚ ਦੀ ਜ਼ਮਾਨਤ ਨਹੀਂ ਹੁੰਦਾ। ਗੁਰੂ ਨਾਨਕ ਦੇਵ ਨੇ ਪੰਡਿਤ ਨੂੰ ਜੋ ਜਨੇਊ ਪਾਉਣ ਆਇਆ ਸੀ ਆਖਿਆ : ਪਾਂਧਾ ਜੀ, ਮੈਨੂੰ ਇਹ ਧਾਗੇ ਦਾ ਜਨੇਊ ਨਹੀਂ ਲੋੜੀਂਦਾ। ਇਸ ਦਾ ਕੀ ਲਾਭ ਹੈ ? ਮੈਨੂੰ ਸੱਚਾ ਜਨੇਊ ਧਾਰਨ ਕਰਾਓ। ਪੰਡਿਤ ਇਹ ਵਾਕ ਸੁਣ ਕੇ ਚਕਿਤ ਰਹਿ ਗਿਆ–ਆਖਣ ਲੱਗਾ ਉਹ ਕਿਹੜਾ ਜਨੇਊ ਹੁੰਦਾ ਹੈ ? ਤਾਂ ਗੁਰੂ ਜੀ ਨੇ ਆਖਿਆ–ਉਹ ਜਨੇਊ ਜੋ ਦਇਆ ਦੀ ਕਪਾਹ, ਸੰਤੋਖ ਦੇ ਸੂਤਰ, ਜਤ ਜਾਂ ਸੁੱਚੇ ਆਚਰਣ ਦੀ ਗੰਢ ਅਤੇ ਸਤਿ ਅਰਥਾਤ ਦ੍ਰਿੜ ਸੰਜਮ ਦੇ ਵਟ ਦਾ

ਹੋਵੇ । ਇਹ ਜਨੇਊ ਤੇਰੇ ਕੋਲ ਹੈ ਤਾਂ ਮੇਰੇ ਸਰੀਰ ਉੱਪਰ ਘੱਤ[1] । ਇਹ ਉੱਚੀ ਸਿੱਖਿਆ ਗੁਰੂ ਜੀ ਨੇ ਸਰਵ ਮਾਨਵ ਮਾਤਰ ਨੂੰ ਦਿੱਤੀ–ਜਨੇਊ ਧਾਰਨ ਕਰਨਾ ਹੀ ਧਰਮ ਨਹੀਂ । ਧਰਮ ਵਾਲੇ ਗੁਣ ਗ੍ਰਹਿਣ ਕਰਨਾ ਜਿਨ੍ਹਾਂ ਵਿਚ ਉੱਤਮ ਦਇਆ, ਸੰਤੋਖ, ਜਤ ਸਤ ਹਨ–ਇਹ ਧਰਮ ਹੈ । ਇਵੇਂ ਹੀ ਉਨ੍ਹਾਂ ਨੇ ਜਨੇਊ ਦੇ ਪ੍ਰਸੰਗ ਵਿਚ ਆਖਿਆ ਹੈ–ਇਹ ਸੰਸਾਰੀ ਲੋਕ ਜਨੇਊ ਤਾਂ ਧਾਰਨ ਕਰ ਲੈਂਦੇ ਹਨ ਪਰ ਇਨ੍ਹਾਂ ਦਿਆਂ ਮਨਾਂ ਉਪਰ ਕੋਈ ਬੁਰਾਈ ਵਿਰੁਧ ਰੋਕ, ਕੋਈ ਅੰਕੁਸ਼ ਨਹੀਂ ਹੁੰਦਾ, ਜੇ ਜਨੇਊ ਮਨ ਨੂੰ ਬੁਰਾਈ ਤੋਂ ਨਹੀਂ ਰੋਕਦਾ ਤਾਂ ਸਗੋਂ ਮਨੁੱਖ ਦਾ ਅਭਿਮਾਨ ਵੱਧਦਾ ਹੈ ਕਿ ਮੈਂ ਭਾਰਾ ਨੇਕ ਤੇ ਧਰਮੀ ਹਾਂ; ਭਾਵੇਂ ਵਿਚੋਂ ਉਸ ਦੇ ਮਨ ਵਿਚ ਖੋਟ ਭਰਿਆ ਹੋਵੇ । ਅਜਿਹੀ ਸਿੱਖਿਆ ਗੁਰੂ ਜੀ ਨੇ ਤੀਰਥ ਅਸ਼ਨਾਨ ਬਾਰੇ ਵੀ ਦਿੱਤੀ । ਤੀਰਥਾਂ ਉਪਰ ਅਸ਼ਨਾਨ ਦਾ ਲਾਭ ਤਾਂ ਹੈ ਜੇ ਉਥੇ ਜਾ ਕੇ ਮਨ ਦੀ ਮੈਲ ਉਤਰੇ, ਅਰਥਾਤ ਮਨੁੱਖ ਦਾ ਹਿਰਦਾ ਪਵਿੱਤਰ ਹੋਵੇ । ਜੇ ਇਹ ਨਾ ਹੋਵੇ ਤਾਂ ਮਨੁੱਖ ਜੇ ਅਠਾਹਠ ਤੀਰਥਾਂ ਦਾ ਵੀ ਅਸ਼ਨਾਨ ਕਰੇ ਤਾਂ ਇਸ ਨਾਲ ਕੋਈ ਲਾਭ ਨਹੀਂ । ਬਿਨਾ ਮਨ ਦੀ ਪਵਿੱਤਰਤਾ ਦੇ, ਗੁਰੂ ਜੀ ਦੇ ਕਥਨ ਅਨੁਸਾਰ, ਮਨੁੱਖ ਅਜਿਹੀ ਤੂੰਬੀ ਵਾਂਗ ਹੈ ਜੋ ਬਾਹਰੋਂ ਤਾਂ ਧੋਤੀ ਹੋਵੇ ਪਰ ਵਿਚੋਂ ਉਸ ਵਿਚ ਨਿਰੋਲ ਜ਼ਹਿਰ ਭਰਿਆ ਹੋਵੇ । ਸੋ ਹਰ ਇਕ ਪ੍ਰਸੰਗ ਵਿਚ ਉਨ੍ਹਾਂ ਨੇ ਸ਼ੁੱਧ ਆਤਮਾ ਦੀ ਸਿੱਖਿਆ ਦਿੱਤੀ, ਜੋ ਧਰਮ ਦਾ ਅਟੁੱਟ ਚਿੰਨ੍ਹ ਹੈ । ਜਿਸ ਦੇ ਮਨ ਅਤੇ ਆਤਮਾ ਵਿਚ ਸ਼ੁੱਧੀ ਨਹੀਂ, ਉਹ ਕਿੰਨੇ ਹੀ ਭਾਵੇਂ ਕਰਮਕਾਂਡ ਕਰੇ, ਉਸ ਨੂੰ ਜਾਣੋਂ ਧਰਮ ਦੀ ਉੱਕਾ ਸਾਰ ਹੀ ਨਹੀਂ ।

(2)

ਗੁਰੂ ਜੀ ਜਦ ਭਰ ਜਵਾਨ ਹੋਏ ਤਾਂ ਘਰ ਵਾਲਿਆਂ ਨੂੰ ਉਨ੍ਹਾਂ ਬਾਰੇ ਬਹੁਤ ਚਿੰਤਾ ਵਾਪਰੀ, ਕਿਉਂਜੋ ਉਨ੍ਹਾਂ ਦਾ ਮਨ ਸੰਸਾਰ ਦੇ ਵਿਹਾਰ ਵੱਲ ਨਹੀਂ ਸੀ ਝੁਕਦਾ, ਅਤੇ ਸੰਤਾਂ ਮਹਾਤਮਾ ਦੀ ਸੰਗਤ ਵਿਚ ਵੈਰਾਗ ਅਤੇ ਭਗਤੀ ਵੱਲ ਲਗੇ ਰਹਿੰਦੇ ਸਨ । ਘਰ ਵਾਲੇ, ਜਿਵੇਂ ਸੰਸਾਰ ਦੀ ਰੁਚੀ ਹੈ, ਉਨ੍ਹਾਂ ਪਾਸੋਂ ਆਸ ਕਰਦੇ ਸਨ ਕਿ ਉਹ ਧਨ ਕਮਾਉਣ, ਵੰਸ਼ ਦੀ ਸੰਪਤੀ ਦੀ ਵ੍ਰਿਧੀ ਕਰਨ । ਕਈ ਵਾਰੀ ਪਿਤਾ ਨੇ ਸਮਝਾਇਆ ਕਿ ਕੋਈ ਲਾਭਵੰਦ ਰੋਜ਼ਗਾਰ ਕਰੋ । ਗੁਰੂ ਜੀ ਉੱਤਰ ਦਿੰਦੇ ਸਨ ਕਿ ਮੈਂ ਸੱਚਾ ਵਿਹਾਰ ਕਰ ਰਿਹਾ ਹਾਂ ਜਿਸ ਦੇ ਤੁਲ ਹੋਰ ਕੋਈ ਵਿਹਾਰ ਨਹੀਂ । ਉਨ੍ਹਾਂ ਦਾ ਇਹ ਮਤਲਬ ਭਗਤੀ ਤੋਂ ਸੀ । ਇਕ ਵਾਰੀ ਜੋ ਰੁਪਿਆ ਘਰੋਂ ਵਪਾਰ ਲਈ ਮਿਲਿਆ ਉਹ ਸਾਧਾਂ ਸੰਤਾਂ ਵਿਚ ਦਾਨ ਕਰ ਦਿੱਤਾ, ਅਤੇ ਪਿਤਾ ਦੇ ਪੁੱਛਣ ਉਪਰ ਆਖ ਦਿੱਤਾ ਕਿ ਮੈਂ ਸੱਚਾ ਸੌਦਾ ਕਰ ਕੇ

---

1. ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ।
ਏਹੁ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤੁ ।
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ।
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ । (ਵਾਰ ਆਸਾ)

ਆਇਆ ਹਾਂ । ਅਜਿਹੇ ਉੱਤਰ ਸੁਣ ਕੇ ਸਲਾਹ ਬਣੀ ਕਿ ਟੱਬਰ ਵਿਚ ਲੀਨ ਕਰਾਉਣ ਲਈ ਇਸ ਦਾ ਵਿਆਹ ਕਰ ਦਿਓ । ਬਾਲ ਬੱਚੇ ਹੋਣਗੇ ਤਾਂ ਆਪ ਉਨ੍ਹਾਂ ਦੇ ਮੋਹ ਕਰਕੇ ਕੋਈ ਕੰਮ ਕਾਰ ਕਰੇਗਾ । ਵਿਆਹ ਹੋਇਆ, ਦੋ ਪੁੱਤਰ ਹੋਏ-ਤਾਂ ਵੀ ਇਨ੍ਹਾਂ ਦੀ ਉਹੋ ਭਗਤੀ ਵੱਲ ਰੁਚੀ ਰਹੀ, ਅਤੇ ਸੰਸਾਰ ਦੇ ਕਾਰ-ਵਿਹਾਰ ਨੂੰ ਇਹ ਤੁਛ ਜਾਣਦੇ ਰਹੇ ।

ਇਨ੍ਹਾਂ ਦਾ ਬਹਿਣੋਈ ਜੈ ਰਾਮ ਸੁਲਤਾਨਪੁਰ ਦੇ ਹਾਕਿਮ ਦਾ ਅਹਿਲਕਾਰ ਸੀ । ਸੁਲਤਾਨਪੁਰ ਕਪੂਰਥਲੇ ਦੇ ਨੇੜੇ ਹੁਣ ਵੀ ਚੰਗਾ ਸ਼ਹਿਰ ਹੈ । ਉਥੇ ਗੁਰੂ ਨਾਨਕ ਜੀ ਨੂੰ ਮੋਦੀ ਥਾਪਿਆ ਗਿਆ । ਮੋਦੀ ਦਾ ਕੰਮ ਸਰਕਾਰੀ ਰਸਦਾ ਲੈਣੀਆਂ ਅਤੇ ਨਿਯਮ ਅਨੁਸਾਰ ਤੁਲਵਾ ਕੇ ਦੇਣੀਆਂ ਹੁੰਦਾ ਸੀ । ਆਮ ਮੋਦੀ ਆਪਣੇ ਕਿੱਤੇ ਵਿਚ ਭਾਰੀ ਬੇਈਮਾਨੀ ਕਰਦੇ ਸਨ, ਅਤੇ ਸਰਕਾਰੀ ਮਾਲ ਵਿਚ ਹੇਰਾ ਫੇਰੀ ਕਰਕੇ ਧਨਾਢ ਹੋ ਜਾਂਦੇ ਸਨ । ਗੁਰੂ ਨਾਨਕ ਦੇਵ ਜੀ ਕਿਸੇ ਕੋਲੋਂ ਵੱਧ ਮਾਲ ਨਹੀਂ ਸਨ ਲੈਂਦੇ, ਨਾ ਕਿਸੇ ਨੂੰ ਘੱਟ ਤੋਲ ਕੇ ਦਿੰਦੇ ਸਨ । ਸਭ ਲੋਕੀਂ ਇਨ੍ਹਾਂ ਦੀ ਇਮਾਨਦਾਰੀ ਅਤੇ ਪਵਿੱਤਰ ਵਿਉਹਾਰ ਕਰਕੇ ਇਨ੍ਹਾਂ ਦਾ ਸਤਿਕਾਰ ਕਰਦੇ ਸਨ । ਕਈ ਵਾਰੀ ਇਹ ਭਗਤੀ ਵਿਚ ਇੰਨੇ ਮਗਨ ਤੇ ਮਸਤ ਹੋ ਜਾਂਦੇ ਕਿ ਖਿਲਰੀਆਂ ਵਸਤਾਂ ਦਾ ਧਿਆਨ ਨਹੀਂ ਸੀ ਰਹਿੰਦਾ । ਸਾਂਭ ਸੰਭਾਈ ਵੀ ਪੂਰੀ ਤਰ੍ਹਾਂ ਨਹੀਂ ਸੀ ਹੁੰਦੀ । ਪਰ ਇਨ੍ਹਾਂ ਦੇ ਸੁੱਚੇ ਜੀਵਨ ਦਾ ਇੰਨਾ ਪ੍ਰਭਾਵ ਸੀ ਕਿ ਕਿਸੇ ਨੂੰ ਕੋਈ ਸ਼ੈ ਚੋਰੀ ਕਰਨ ਦਾ ਧਿਆਨ ਤਕ ਨਹੀਂ ਸੀ ਆਉਂਦਾ । ਸਭ ਕੁਝ ਪ੍ਰਭੂ ਪਰਮਾਤਮਾ ਦੇ ਸਹਾਰੇ ਜਿਵੇਂ ਦਾ ਤਿਵੇਂ ਪਿਆ ਰਹਿੰਦਾ । ਚੁਗਲਖੋਰਾਂ ਨੇ ਹਾਕਿਮ ਪਾਸ ਸ਼ਿਕਾਇਤ ਕੀਤੀ ਕਿ ਨਾਨਕ ਮੋਦੀ ਸਰਕਾਰੀ ਮਾਲ ਦੀ ਸਾਂਭ ਵਿਚ ਗਫਲਤ ਕਰਦਾ ਹੈ । ਖ਼ਜ਼ਾਨਾ ਲੁਟਿਆ ਜਾ ਰਿਹਾ ਹੈ । ਹਾਕਿਮ ਨੇ ਪੜਤਾਲ ਕਰਾਈ ਤਾਂ ਰੱਤੀ ਭਰ ਮਾਲ ਵੀ ਘੱਟ ਨਾ ਨਿਕਲਿਆ । ਸੋ ਨਿੰਦਕਾਂ ਦਾ ਮੂੰਹ ਕਾਲਾ ਹੋਇਆ ਅਤੇ ਗੁਰੂ ਜੀ ਦਾ ਸਤਿਕਾਰ ਹੋਰ ਵੀ ਵੱਧ ਗਿਆ ।

ਪਰ ਹੁਣ ਜਦ ਇਨ੍ਹਾਂ ਦੀ ਆਯੂ ਤੀਹ ਵਰ੍ਹੇ ਤੋਂ ਟੱਪ ਚੁਕੀ ਸੀ, ਗੁਰੂ ਜੀ ਦੇ ਮਨ ਉਪਰ ਸੰਸਾਰ ਦੇ ਵਿਹਾਰ ਤੋਂ ਭਾਰੀ ਅਰੁਚੀ ਪੈਦਾ ਹੋ ਗਈ । ਉਨ੍ਹਾਂ ਨੇ ਤਕਿਆ ਕਿ ਸੰਸਾਰ ਵਿਚ ਸਭ ਪਾਸੇ ਅਗਿਆਨ ਅਤੇ ਪਾਪ ਪਸਰਿਆ ਹੋਇਆ ਹੈ । ਲੋਕਾਂ ਨੂੰ ਸੱਚੇ ਧਰਮ ਦਾ ਗਿਆਨ ਨਹੀਂ । ਕਰਮ ਕਾਂਡ, ਦੂਜਿਆ ਨਾਲ ਨਫਰਤ ਅਤੇ ਵਿਰੋਧ ਇਸ ਨੂੰ ਧਰਮ ਸਮਝਿਆ ਜਾਂਦਾ ਹੈ । ਹਰ ਪਾਸੇ ਰਾਜੇ, ਹਾਕਿਮ ਅਤੇ ਰਾਜ ਅਧਿਕਾਰੀ ਜਬਰ ਅਤੇ ਪਾਪ ਕਮਾਉਂਦੇ ਹਨ । ਲੋਕੀਂ ਦੁੱਖੀ ਹਨ ਪਰ ਆਪਣੇ ਅਗਿਆਨ ਕਰਕੇ ਨਾ ਤਾਂ ਆਪਣੇ ਦੁੱਖ ਨੂੰ ਭਲੀ ਭਾਂਤ ਜਾਣਦੇ ਹਨ, ਨਾ ਉਸ ਦੀ ਨਵਿਰਤੀ ਦਾ ਕੋਈ ਸਾਧਨ ਜਾਣ ਸਕਦੇ ਹਨ । ਸੋ ਨਿਤਾਪ੍ਰਤੀ ਗੁਰੂ ਜੀ ਦੇ ਮਨ ਉਪਰ ਇਹ ਚਿੰਤਾ ਛਾਈ ਰਹਿੰਦੀ ਕਿ ਸੰਸਾਰ ਦੇ ਲੋਕਾਂ ਦਾ ਦੁੱਖ ਕਿਵੇਂ ਹਟੇ, ਅਗਿਆਨ ਦਾ ਹਨੇਰਾ ਕਿਵੇਂ ਦੂਰ ਹੋਵੇ, ਹਰ ਪ੍ਰਾਣੀ ਨੂੰ ਨਿਆਂ ਅਤੇ ਸੁੱਖ ਕਿਵੇਂ ਪ੍ਰਾਪਤ ਹੋਵੇ । ਇਸੇ ਧਿਆਨ ਵਿਚ ਦਿਨ ਰਾਤ ਡੁਬੇ

ਰਹਿੰਦੇ, ਅਤੇ ਪ੍ਰਭੂ ਪਰਮਾਤਮਾ ਪਾਸੋਂ ਪ੍ਰੇਰਣਾ ਦੀ ਯਾਚਨਾ ਕਰਦੇ ਕਿ ਸਰਵ ਸੰਸਾਰ ਦੀ ਸੇਵਾ ਕਿਵੇਂ ਕਰੀਏ ਲੋਕਾਂ ਦਾ ਕਲਿਆਣ ਕਿਵੇਂ ਹੋਵੇ। ਇਸੇ ਧਿਆਨ ਸਮਾਧੀ ਵਿਚ ਇਕ ਦਿਨ ਵੇਈਂ ਨਦੀ ਵਿਚ ਜੋ ਸੁਲਤਾਨਪੁਰ ਦੇ ਨਾਲ ਵਗਦੀ ਹੈ, ਅਸ਼ਨਾਨ ਕਰਨ ਲਗੇ ਤਾਂ ਮਨ ਨਿਰੋਲ ਪ੍ਰਭੂ ਚਰਨਾ ਵਿਚ ਪੁਜ ਗਿਆ। ਹਰੀ ਭਗਵਾਨ ਦੇ ਦਰਸ਼ਨ ਹੋਏ। ਰੱਬੀ ਆਵਾਜ਼ ਆਈ : 'ਹੇ ਨਾਨਕ ! ਸੰਸਾਰ ਵਿਚ ਧਰਮ ਦਾ ਪ੍ਰਚਾਰ ਕਰ; ਦੁਨੀਆਂ ਨੂੰ ਰੱਬ ਵੱਲ ਮੋੜ ਪਾਪ ਨੂੰ ਹਟਾ। ਇਸ ਵਿਚ ਸਿਰਜਣਹਾਰ ਤੇਰਾ ਸਹਾਈ ਹੋਵੇਗਾ। ਇਸ ਕਾਰਜ ਵਿਚ ਹਰ ਪਗ ਉੱਪਰ ਤੈਨੂੰ ਸਤਿਗੁਰੂ ਵੱਲੋਂ ਸਹਾਇਤਾ ਮਿਲੇਗੀ।' ਇਹ ਇਲਾਹੀ ਪ੍ਰੇਰਣਾ ਸੁਣਕੇ ਗੁਰੂ ਨਾਨਕ ਦੇਵ ਜਾਣਿਆ ਕਿ ਹੁਣ ਮੇਰਾ ਇਕੋ ਕਾਰਜ ਹੈ ਤੇ ਉਹ ਹੈ ਧਰਮ ਫੈਲਾਉਣਾ, ਮਨੁੱਖਾਂ ਨੂੰ ਪ੍ਰਭੂ-ਭਗਤੀ ਦੇ ਪੱਥ ਉਪਰ ਪਾਉਣਾ। ਇਸੇ ਵਿਚ ਮਨੁੱਖ ਦਾ ਕਲਿਆਣ ਹੈ ਇਸੇ ਨਾਲ ਸੰਸਾਰ ਦਾ ਹਰ ਪ੍ਰਕਾਰ ਦਾ ਦੁੱਖ ਦੂਰ ਹੋ ਸਕਦਾ ਹੈ। ਸੋ ਨਦੀ ਵਿਚੋਂ ਨਿਕਲ ਕੇ ਸੁਲਤਾਨਪੁਰ ਦੇ ਚੌਕ ਵਿਚ ਆਏ। ਆਪਣਾ ਮਾਲ ਸਭ ਦਾਨ ਕਰ ਦਿੱਤਾ, ਅਤੇ ਹੋਕਾ ਦਿੱਤਾ : 'ਨਾ ਕੋਈ ਹਿੰਦੂ ਨਾ ਮੁਸਲਮਾਨ !' ਇਸ ਦਾ ਅਰਥ ਸੀ ਕਿ ਧਰਮ ਦਾ ਜੀਵਨ ਕਿਸੇ ਸੰਪਰਦਾਇ ਦੇ ਢਾਂਚੇ ਵਿਚ ਨਹੀਂ ਆਉਂਦਾ। ਇਹ ਨਿਰੋਲ ਸੱਚ ਦਾ ਮਾਰਗ ਹੈ, ਜਿਸ ਉਪਰ ਚਲ ਕੇ ਮਨੁੱਖ ਹਿੰਦੂ ਮੁਸਲਮਾਨ ਦੇ ਭੇਦ ਅਤੇ ਹੋਰ ਹਰ ਪ੍ਰਕਾਰ ਦਿਆਂ ਵਿਤਕਰਿਆਂ ਤੋਂ ਮੁਕਤ ਹੋ ਜਾਂਦਾ ਹੈ। ਹੁਣ ਉਨ੍ਹਾਂ ਸਰਕਾਰੀ ਨੌਕਰੀ ਤਿਆਗ ਦਿੱਤੀ, ਭਾਵੇਂ ਖ਼ਾਨ ਇਨ੍ਹਾਂ ਨੂੰ ਆਪਣੇ ਪਾਸੋਂ ਹਟਾਉਣਾ ਨਹੀਂ ਸੀ ਚਾਹੁੰਦਾ, ਪਰ ਇਹ ਤਕ ਕੇ ਕਿ ਇਹ ਹੁਣ ਨਿਰੋਲ ਪ੍ਰਭੂ ਦੀ ਸੇਵਾ ਵਿਚ ਲਗੇ ਹਨ, ਮੰਨ ਗਿਆ। ਗੁਰੂ ਜੀ ਨੇ ਕਿਹਾ, ਮੈਂ ਹੁਣ ਉਸ ਪਾਤਿਸ਼ਾਹ ਦੀ ਨੌਕਰੀ ਕਰਨੀ ਹੈ ਜੋ ਸਭ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਸੰਸਾਰ ਦੇ ਰਾਜਿਆਂ ਦਾ ਮੇਰੇ ਨਾਲ ਕੀ ਸੰਬੰਧ ? ਸੋ ਇੰਜ ਇਹ ਸੰਸਾਰ ਕਲਿਆਣ ਹਿਤ ਆਪਣਾ ਜੀਵਨ ਅਰਪਣ ਕਰਕੇ ਉਸ ਆਦਰਸ਼ ਦੀ ਪੂਰਤੀ ਲਈ ਨਿਕਲ ਖੜੇ ਹੋਏ ਜੋ ਬਚਪਨ ਤੋਂ ਹੀ ਇਨ੍ਹਾਂ ਦੀ ਆਤਮਾ ਦਾ ਸੁਪਨਾ ਸੀ। ਕਵੀ ਗੁਰਦਾਸ ਜੀ ਨੇ ਆਖਿਆ ਹੈ ਕਿ ਜਲਦੇ ਸੰਸਾਰ ਨੂੰ ਬਚਾਉਣ ਹਿਤ ਗੁਰੂ ਨਾਨਕ ਨੇ ਸੰਕਲਪ ਕੀਤਾ। ਸੰਸਾਰ ਦੇ ਪਾਪ ਨੂੰ ਮਿਟਾਉਣ ਹਿਤ ਆਪਣਾ ਜੀਵਨ ਅਰਪਣ ਕੀਤਾ। 'ਸੋਧਣ ਚੜ੍ਹਿਆ ਧਰਤਿ ਲੁਕਾਈ।'

(3)

ਗੁਰੂ ਨਾਨਕ ਦੇਵ ਉਪਰ ਹਿੰਦੂ ਅਤੇ ਮੁਸਲਮਾਨ ਕੱਟੜਪੰਥੀਆਂ ਨੇ ਦੋਸ਼ ਲਾਇਆ ਕਿ ਉਹ ਹਿੰਦੂ ਧਰਮ ਅਤੇ ਇਸਲਾਮ ਦਾ ਵਿਰੋਧ ਕਰ ਰਹੇ ਹਨ। ਵਿਸ਼ੇਸ਼ ਕਰਕੇ ਪੁਰਾਤਨਵਾਦੀ ਬ੍ਰਾਹਮਣਾਂ ਨੇ ਕਿਹਾ ਕਿ ਇਨ੍ਹਾਂ ਨੇ ਤੀਰਥਾਂ ਅਤੇ ਕਰਮਕਾਂਡ ਦਾ ਵਿਰੋਧ ਕੀਤਾ ਹੈ। ਇਸ ਤੋਂ ਉਪਰੰਤ ਇਹ ਕਿਹਾ ਗਿਆ ਕਿ ਇਨ੍ਹਾਂ ਨੇ ਹਿੰਦੂ ਮੁਸਲਮਾਨ ਦਾ ਭੇਦ ਮਿਟਾਉਣ ਨਾਲ ਹਿੰਦੂ ਧਰਮ ਦੀ ਨੀਂਹ ਨੂੰ ਕਮਜ਼ੋਰ ਕੀਤਾ ਹੈ। ਜਾਤ ਪਾਤ ਦਾ

ਖੰਡਨ ਕਰਕੇ ਅਤੇ ਅਛੂਤਾਂ ਪ੍ਰਤਿ ਚੰਗੇ ਵਰਤਾਉ ਦੀ ਪ੍ਰੇਰਣਾ ਨਾਲ ਵੀ, ਇਹ ਕਟੜਵਾਦੀ ਕਹਿਣ ਲਗੇ ਕਿ ਗੁਰੂ ਨਾਨਕ ਧਰਮ-ਸ਼ਾਸਤਰ ਦੇ ਵਿਰੋਧੀ ਹਨ। ਸੱਚ ਇਹ ਹੈ ਕਿ ਸਾਰੇ ਬਾਹਰੀ ਕਰਮਕਾਂਡ ਅਤੇ ਵਿਤਕਰੇ, ਜਿਨ੍ਹਾਂ ਨਾਲ ਮਾਨਵਜਾਤੀ ਦਾ ਅਪਮਾਨ ਹੁੰਦਾ ਸੀ ਅਤੇ ਭਰਮ ਫੈਲਦਾ ਸੀ, ਗੁਰੂ ਨਾਨਕ ਨੇ ਉਨ੍ਹਾਂ ਨੂੰ ਨਿੰਦਣ ਯੋਗ ਵਰਣਨ ਕੀਤਾ, ਅਤੇ ਮਨੁੱਖ ਨੂੰ ਹਰੀ ਪ੍ਰੇਮ, ਭਗਤੀ ਤੇ ਨੇਕ ਜੀਵਨ ਦਾ ਉਪਦੇਸ਼ ਦਿੱਤਾ। ਜਿਹੜੇ ਲੋਕਾਂ ਦੀ ਨਜ਼ਰ ਕਰਮਕਾਂਡ, ਵਿਤਕਰਿਆਂ ਅਤੇ ਜਾਤ ਪਾਤ ਤੋਂ ਅੱਗੇ ਨਹੀਂ ਸੀ ਜਾਂਦੀ, ਉਨ੍ਹਾਂ ਨੂੰ ਗੁਰੂ ਨਾਨਕ ਦੇਵ ਦੇ ਉਪਦੇਸ਼ ਵਿਚ ਧਰਮ ਦਾ ਵਿਰੋਧ ਹੀ ਦਿਸਿਆ। ਪਰ ਇਹ ਥੋੜ੍ਹੀ ਨਜ਼ਰ ਵਾਲੇ ਲੋਕ ਸਨ, ਅਤੇ ਧਰਮ ਦੇ ਅੰਦਰਲੇ ਤੱਤ ਤੋਂ ਅਨਜਾਣ ਸਨ। ਸੋ ਇਹ ਆਪ ਦਾ ਵਿਰੋਧ ਕਰਦੇ ਰਹੇ। ਪਰ ਸ੍ਰੀ ਗੁਰੂ ਨਾਨਕ ਦੇਵ ਥਾਏ-ਪ੍ਰਥਾਏ ਜਾ ਕੇ ਸੱਚੇ ਧਾਰਮਿਕ ਵਿਚਾਰਾਂ ਅਤੇ ਭਾਵਾਂ ਦਾ ਪ੍ਰਚਾਰ ਕਰਦੇ ਰਹੇ। ਅਨੇਕਾਂ ਲੋਕਾਂ ਨੇ ਉਨ੍ਹਾਂ ਦਾ ਉਪਦੇਸ਼ ਸੁਣਕੇ ਅਤੇ ਆਪਣੇ ਜੀਵਨ ਵਿਚ ਧਾਰ ਕੇ ਉੱਚਾ ਮਾਰਗ ਗ੍ਰਹਿਣ ਕੀਤਾ। ਕਈ ਥਾਵੇਂ ਗੁਰੂ ਨਾਨਕ ਦੇਵ ਜਾਂਦੇ ਸਨ ਤਾਂ ਉਨ੍ਹਾਂ ਤੋਂ ਪਰੰਪਰਾਵਾਦੀ ਲੋਕ ਇਹ ਪ੍ਰਸ਼ਨ ਪੁਛਦੇ ਸਨ, ਤੁਸੀਂ ਹਿੰਦੂ ਹੋ ਕਿ ਮੁਸਲਮਾਨ ? ਇਸ ਦਾ ਕਾਰਣ ਇਹ ਸੀ ਕਿ ਗੁਰੂ ਨਾਨਕ ਦੇਵ ਨੇ ਹਿੰਦੂਆਂ ਮੁਸਲਮਾਨਾ ਵਿਚਕਾਰ ਪ੍ਰੇਮ ਅਤੇ ਮਿੱਤਰਤਾ ਦੇ ਭਾਵ ਉਪਜਾਉਣ ਹਿਤ ਅਜਿਹਾ ਪਹਿਰਾਵਾ ਧਾਰਿਆ ਜਿਸ ਤੋਂ ਇਹ ਸਮਝ ਨਹੀਂ ਸੀ ਆਉਂਦੀ ਕਿ ਇਨ੍ਹਾਂ ਦੀ ਰੀਤ ਅਤੇ ਮਰਿਆਦਾ ਹਿੰਦੂਆਂ ਵਾਲੀ ਹੈ ਜਾਂ ਮੁਸਲਮਾਨਾਂ ਵਾਲੀ। ਅਸਲ ਵਿਚ ਉਹ ਦੋਹਾਂ ਤੋਂ ਅਤਿਰਿਕਤ ਅਜਿਹਾ ਪੱਥ ਦਰਸਾ ਰਹੇ ਸਨ ਜਿਸ ਵਿਚ ਨਿਰੋਲ ਨੇਕੀ ਅਤੇ ਭਗਤੀ ਪ੍ਰਧਾਨ ਹੋਵੇ–ਕਰਮਕਾਂਡ ਨਹੀਂ।

ਹਿੰਦੂਆਂ ਪ੍ਰਤਿ ਜੋ ਗੁਰੂ ਨਾਨਕ ਦੇਵ ਨੇ ਉਪਦੇਸ਼ ਕੀਤਾ ਉਸ ਬਾਰੇ ਪਹਿਲਾਂ ਕੁਝ ਸੰਕੇਤ ਕੀਤਾ ਜਾ ਚੁਕਾ ਹੈ। ਜਨੇਊ ਅਤੇ ਤੀਰਥਾਂ ਬਾਰੇ ਉਨ੍ਹਾਂ ਦਸਿਆ ਕਿ ਜੇ ਇਹ ਨਿਰੋਲ ਕਰਮਕਾਂਡ ਦੀ ਹਦ ਤੀਕ ਰਹਿਣ ਤਾਂ ਇਨ੍ਹਾਂ ਦਾ ਲਾਭ ਨਹੀਂ। ਸੱਚਾ ਜਨੇਊ ਹੈ ਦਇਆ ਅਤੇ ਸੰਤੋਖ ਅਤੇ ਹੋਰ ਗੁਣ ਧਾਰਨਾ। ਇੰਜ ਹੀ ਸੱਚਾ ਤੀਰਥ ਹੈ ਹਰੀ ਦਾ ਸਿਮਰਣ ਅਤੇ ਉਸ ਦੀ ਭਗਤੀ। 'ਗੰਗ ਬਨਾਰਸ ਸਿਫਤ ਤੁਮਾਰੀ', ਇਹ ਉਪਦੇਸ਼ ਗੁਰੂ ਜੀ ਨੇ ਦਿੱਤਾ। ਸੁੱਚ ਜੂਠ, ਪਵਿੱਤਰਤਾ ਅਪਵਿੱਤਰਤਾ ਬਾਰੇ ਗੁਰੂ ਜੀ ਨੇ ਦਸਿਆ ਕਿ ਸੁੱਚ ਉਹ ਹੈ ਜਿਸ ਦੇ ਮਨ ਵਿਚ ਹਰੀ ਵਸਦਾ ਹੈ। ਚੌਕਾ ਕੱਢ ਕੇ ਭੋਜਨ ਕਰਨ ਨਾਲ ਇਹ ਭੋਜਨ ਪਵਿੱਤਰ ਨਹੀਂ ਬਣ ਜਾਂਦਾ, ਜੇ ਰਸੋਈ ਕਰਨ ਵਾਲੇ ਦੇ ਮਨ ਵਿਚ 'ਕੂੜ' ਅਰਥਾਤ ਪਾਪ ਹੋਵੇ। ਅਜਿਹੇ ਲੋਕ ਜੇ ਕੋਈ ਦੂਜਾ ਉਨ੍ਹਾਂ ਦੇ ਅੰਨ ਦੇ ਨੇੜੇ ਆ ਜਾਵੇ ਤਾਂ ਉਸ ਨੂੰ ਦੰਭ ਨਾਲ ਕਹਿੰਦੇ ਹਨ ਕਿ ਇਸ ਨੇ ਅੰਨ ਭਿੱਟ ਦਿੱਤਾ। ਪਰ ਗੁਰੂ ਜੀ ਨੇ ਆਖਿਆ, ਤੁਹਾਡੇ ਮਨ ਵਿਚ ਕਈ ਅਪਵਿੱਤਰ ਅਛੂਤ ਵਸਦੇ ਹਨ–ਇਹ ਹਨ ਭੈੜੀ ਬੁੱਧੀ, ਦਇਆ-ਹੀਣਤਾ, ਦੂਜਿਆਂ ਦੀ ਨਿੰਦਾ-ਚੁਗਲੀ, ਕਰੋਧ ਆਦਿ–ਇਹ ਅਸਲ

ਅਛੂਤ ਹਨ, ਨਾ ਕਿ ਰੱਬ ਦੇ ਬਣਾਏ ਹੋਏ ਜੀਵ ਜਿਨ੍ਹਾਂ ਨੂੰ ਪਿੰਡੋਜ਼ੋਰੀ ਅਛੂਤ ਮਿਥ ਲਿਆ ਗਿਆ ਹੈ। ਅਜਿਹੇ ਮਾਨਵਤਾ ਹਿਤ ਦੇ ਉਪਦੇਸ਼ ਰਾਹੀਂ ਗੁਰੂ ਜੀ ਨੇ ਲੋਕਾਂ ਦਿਆਂ ਮਨਾਂ ਵਿਚੋਂ ਝੂਠੇ ਅਤੇ ਕੋਝੇ ਵਿਚਾਰ ਹਟਾਏ। ਉਨ੍ਹਾਂ ਆਖਿਆ, 'ਨਾਨਕ ਨਾਵੈ ਬਾਝੁ ਸਨਾਤ' ਅਰਥਾਤ ਅਸਲ ਨੀਵੀਂ ਜਾਤ ਦੇ ਉਹ ਹਨ ਜਿਨ੍ਹਾਂ ਦੇ ਮਨ ਵਿਚ ਪ੍ਰਭੂ-ਭਗਤੀ ਨਹੀਂ। ਇਕ ਥਾਵੇਂ ਭਾਰੀ ਦਇਆ ਤੇ ਪ੍ਰੇਮ ਦੇ ਭਾਵ ਵਿਚ ਗੁਰੂ ਜੀ ਨੇ ਆਖਿਆ, 'ਜੇ ਕੋਈ ਉੱਚੀ ਜਾਤੀਆਂ ਵਿਚੋਂ ਪ੍ਰਭੂ ਸੇਵਕ ਹੈ, ਉਸ ਦਾ ਉਪਕਾਰ ਭਾਰਾ ਹੈ, ਪਰ ਹੇ ਨਾਨਕ, ਜੇ ਕੋਈ ਛੋਟੀਆਂ ਜਾਤੀਆਂ ਵਿਚੋਂ ਸੇਵਾਵਾਂ ਕਰੇ, ਉਸ ਦਾ ਜਸ ਇੰਨਾ ਹੈ ਕਿ ਉਹ ਭਾਵੇਂ ਮੇਰੇ ਚੰਮ ਦੀਆਂ ਜੁੱਤੀਆਂ ਬਣਾ ਕੇ ਪਾ ਲਵੇ।' ਇਸ ਸਾਰੇ ਵਿਸਤਾਰ ਤੋਂ ਇਹ ਪਰਤੱਖ ਹੋ ਜਾਂਦਾ ਹੈ ਕਿ ਗੁਹੂ ਨਾਨਕ ਦੇਵ ਨੇ ਦਇਆ, ਧਰਮ, ਨੇਕੀ ਆਦਿ ਗੁਣਾਂ ਨੂੰ ਧਰਮ ਦਾ ਸਾਰ ਦਸਿਆ, ਅਤੇ ਕਿਸੇ ਰੀਤ ਮਰਿਆਦਾ ਜਾਂ ਕਰਮਕਾਂਡ ਨੂੰ ਨਹੀਂ। ਇੰਜ ਉਨ੍ਹਾਂ ਕੁਰਾਹੇ ਪਏ ਹਿੰਦੂ ਸਮਾਜ ਨੂੰ ਸਿੱਧੇ ਮਾਰਗ ਉਪਰ ਤੋਰਿਆ।

ਮੁਸਲਮਾਨਾਂ ਪ੍ਰਤਿ ਗੁਰੂ ਜੀ ਨੇ ਉਪਦੇਸ਼ ਕੀਤਾ ਕਿ ਨਿਰੋਲ ਨਮਾਜ਼, ਰੋਜ਼ੇ, ਹੱਜ, ਸੁੰਨਤ, ਅਤੇ ਕੁਰਾਨ ਪੜ੍ਹਨ ਨਾਲ ਮਹੁੱਖ ਚੰਗਾ ਮੁਸਲਮਾਨ ਨਹੀਂ ਹੋ ਜਾਂਦਾ। ਇਹ ਧਰਮ ਦੇ ਬਾਹਰੀ ਚਿੰਨ੍ਹ ਹਨ। ਸੱਚਾ ਮੁਸਲਮਾਨ ਉਹ ਹੈ ਜੋ ਕਿਸੇ ਦਾ ਹੱਕ ਨਾ ਖੋਹੇ ਅਤੇ ਜਿਸ ਵਸਤੂ ਉਪਰ ਉਸ ਦਾ ਹੱਕ ਨਹੀਂ ਬਣਦਾ, ਉਸ ਨੂੰ ਗ੍ਰਹਿਣ ਨਾ ਕਰੇ। ਜਿਸ ਵਿਚ ਅਜਿਹੀਆਂ ਸਿਫ਼ਤਾਂ ਹੋਵਣ ਉਹੋ ਸੱਚਾ ਮੁਸਲਮਾਨ ਹੈ। ਪਰ ਅਜਿਹਾ ਮੁਸਲਮਾਨ ਹੋਣਾ ਅਤਿਅੰਤ ਕਠਿਨ ਹੈ। ਜੇ ਕੋਈ ਹੋ ਵੀ ਜਾਵੇ, ਉਹ ਖ਼ਲਕਤ ਲਈ ਰਹਿਮਤ ਬਣ ਜਾਂਦਾ ਹੈ। ਜਿਵੇਂ ਗੁਰੂ ਜੀ ਨੇ ਹਿੰਦੂਆਂ ਨੂੰ ਜਨੇਊ ਅਤੇ ਤੀਰਥਾਂ ਦਾ ਨੈਤਿਕ ਅਤੇ ਅਧਿਆਤਮਿਕ ਧਰਮ ਦਰਸਾਇਆ, ਤਿਵੇਂ ਮੁਸਲਮਾਨਾ ਨੂੰ ਨਮਾਜ਼ ਰੋਜ਼ੇ ਆਦਿ ਦਾ ਵੀ ਉਹ ਪੱਖ ਦਸਿਆ ਜੋ ਬਾਹਰੀ ਕਰਮ ਨਾਲ ਨਹੀਂ ਮੁਕ ਜਾਂਦਾ, ਬਲਕਿ ਮਨ ਅਤੇ ਆਤਮਾ ਦੀ ਸ਼ੁੱਧੀ ਉਪਰ ਨਿਰਭਰ ਰਖਦਾ ਹੈ। ਹਿੰਦੂ ਮੁਸਲਮਾਨ ਦੋਹਾਂ ਨੂੰ ਗੁਰੂ ਜੀ ਨੇ ਦਰਸਾਇਆ ਕਿ ਸਭੇ ਧਰਮ ਹਰੀ ਪ੍ਰਭੂ ਤਕ ਪੁਜਣ ਦੇ ਰਸਤੇ ਹਨ–ਜੋ ਸੱਚੇ ਦਿਲੋਂ ਕਿਸੇ ਰਸਤੇ ਉਪਰ ਚਲਦਾ ਹੈ, ਉਹ ਹਰੀ ਨੂੰ ਪਾ ਲੈਂਦਾ ਹੈ। ਇਸ ਲਈ ਧਰਮ ਦੇ ਅੰਤਰੀਵ ਅਰਥ ਸਮਝੇ ਬਿਨਾ ਧਰਮਾਂ ਦਿਆਂ ਰੂਪਾਂ ਬਾਰੇ ਝਗੜਨਾ ਮੂਰਖਤਾ ਹੈ। ਸ਼ਹਿਨਸ਼ੀਲ ਅਤੇ ਪ੍ਰੇਮ ਧਾਰਮਿਕ ਜੀਵਨ ਦਾ ਗੁਣ ਅਤੇ ਲੱਛਣ ਹਨ। ਹਿੰਦੂਆਂ ਮੁਸਲਮਾਨਾਂ ਦੋਹਾਂ ਨੂੰ ਗੁਰੂ ਜੀ ਨੇ ਕੁਰਾਹੇ ਜਾਣ ਤੋਂ ਵਰਜਿਆ, ਅਤੇ ਨੇਕੀ ਦੇ ਰਸਤੇ ਉਪਰ ਚਲਣ ਦਾ ਉਪਦੇਸ਼ ਕੀਤਾ। ਧਰਮ ਦੀ ਕਿਰਤ ਨੂੰ ਉੱਤਮ ਦਸਦੇ ਹੋਏ ਆਖਿਆ, 'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ'–ਅਰਥਾਤ ਪਰਾਇਆ ਹੱਕ ਮਾਰਨਾ ਮੁਸਲਮਾਨ ਲਈ ਉੱਨਾ ਹੀ ਬੁਰਾ ਹੈ ਜਿੰਨਾ ਸੂਰ ਦਾ ਮਾਸ ਅਤੇ ਹਿੰਦੂ ਲਈ ਜਿੰਨਾਂ ਗਊ ਦਾ ਮਾਸ। ਜੋ ਧਰਮ ਦਾ ਵਿਖਾਵਾ ਕਰਕੇ ਬੁਰਾ ਕਰਦੇ ਹਨ, ਭਾਵੇਂ ਹਿੰਦੂ ਹੋਣ ਜਾਂ ਮੁਸਲਮਾਨ,

ਉਨ੍ਹਾਂ ਬਾਰੇ ਗੁਰੂ ਜੀ ਨੇ ਆਖਿਆ : 'ਮਾਣਸ ਖਾਣੇ ਕਰਹਿ ਨਿਵਾਜ, ਛੁਰੀ ਵਗਾਇਨ ਤਿਨ ਗਲਿ ਤਾਗੁ'। (ਭਾਵੇਂ ਕਈ ਨਮਾਜ਼ਾਂ ਪੜ੍ਹਦੇ ਹਨ ਪਰ ਮਨੁੱਖਾਂ ਨੂੰ ਦੁੱਖੀ ਕਰਦੇ ਹਨ, ਅਤੇ ਭਾਵੇਂ ਜਨੇਊ ਧਾਰਦੇ ਹਨ ਪਰ ਦੂਜਿਆਂ ਨੂੰ ਕੋਂਹਦੇ ਹਨ।)

ਉਸ ਸਮੇਂ ਵਿਚ ਅੱਜ ਕੱਲ ਵਾਂਗ ਜੋਗੀਆਂ ਦਾ ਮੱਤ ਬਹੁਤ ਫੈਲਿਆ ਹੋਇਆ ਸੀ। ਇਨ੍ਹਾਂ ਨੇ ਸੰਸਾਰ ਦਾ ਤਿਆਗ ਸਭ ਤੋਂ ਉੱਤਮ ਕਰਮ ਮਿਥਿਆ ਸੀ, ਅਤੇ ਕਈ ਤਰ੍ਹਾਂ ਦੇ ਹਠ ਤਪ ਕਰਕੇ ਸ਼ਕਤੀਆਂ ਪ੍ਰਾਪਤ ਕਰਨ ਦੇ ਆਹਰ ਵਿਚ ਜੁਟੇ ਰਹਿੰਦੇ ਸਨ। ਗੁਰੂ ਜੀ ਨੇ ਜੋਗੀਆਂ ਨੂੰ ਸਮਝਾਇਆ ਕਿ ਸੱਚਾ ਜੋਗ ਮਨ ਨੂੰ ਬੁਰੀਆ ਰੁਚੀਆਂ ਤੋਂ ਹੋੜਨ ਵਿਚ ਹੈ। ਸੱਚਾ ਜੋਗੀ ਸੰਸਾਰ ਨੂੰ ਤਿਆਗ ਕੇ ਵਿਰਕਤ ਨਹੀਂ ਹੁੰਦਾ, ਬਲਕਿ ਉਹ ਮਨ ਨੂੰ ਕਾਬੂ ਵਿਚ ਕਰਕੇ ਸੰਸਾਰ ਦਾ ਸੁਧਾਰ ਕਰਦਾ ਹੈ। ਆਪ ਸੰਸਾਰ ਵਿਚ ਰਹਿੰਦਾ ਹੈ, ਪਰ ਉਸ ਦੀ ਬੁਰਾਈ ਨੂੰ ਆਪਣੇ ਨੇੜੇ ਆਉਣ ਨਹੀਂ ਦਿੰਦਾ, ਜਿਵੇਂ ਕਮਲ ਫੁੱਲ ਪਾਣੀ ਵਿਚ ਰਹਿਕੇ ਅਭਿਜ ਰਹਿੰਦਾ ਹੈ ਅਤੇ ਮੁਰਗਾਈ ਨਦੀ ਵਿਚ ਹੁੰਦੀ ਹੋਈ ਆਪਣੇ ਪੰਖਾਂ ਨੂੰ ਗਿੱਲੇ ਹੋਣੋਂ ਬਚਾਉਂਦੀ ਹੈ। ਜੋਗ ਨਾ ਜਟਾਂ ਵਧਾਉਣ ਵਿਚ ਹੈ, ਨਾ ਸਰੀਰ ਉਪਰ ਸੁਆਹ ਮਲਣ ਵਿਚ, ਨਾਂ ਕੁੰਡਲ ਕੰਨਾਂ ਵਿਚ ਪਾਉਣ ਵਿਚ, ਨਾ ਡੰਡਾ ਕੁਮੰਡਲ ਲੈ ਕੇ ਤੁਰਦੇ ਰਹਿਣ ਵਿਚ। ਸੱਚਾ ਜੋਗ ਹੈ : 'ਅੰਜਨ ਮਾਹਿ ਨਿਰੰਜਨਿ ਰਹੀਐ' ਅਰਥਾਤ ਸੰਸਾਰ ਜੋ ਪਾਪਾਂ ਦੀ ਭਰੀ ਹੋਈ ਥਾਂ ਹੈ, ਉਸ ਵਿਚ ਰਹਿੰਦੇ ਵਿਚਰਦੇ ਹੋਏ, ਚੰਗੇ ਕਰਮ ਕਮਾਂਦੇ ਉਸ ਦੀ ਬੁਰਾਈ ਤੋਂ ਬਚੇ ਰਹਿਣਾ।

ਇਹ ਸਾਰੇ ਉਪਦੇਸ਼ ਗੁਰੂ ਜੀ ਨੇ ਸਾਰੇ ਭਾਰਤ ਵਿਚ ਵਰ੍ਹਿਆਂ ਬੱਧੀ ਘੁੰਮ ਕੇ ਥਾਂ ਥਾਂ ਲੋਕਾਂ ਨੂੰ ਸੰਬੋਧਨ ਕਰਕੇ ਕੀਤੇ। ਪੂਰਬ ਵਿਚ ਬੰਗਾਲ, ਆਸਾਮ, ਉੱਤਰ ਵਿਚ ਹਿਮਾਲਾ ਅਤੇ ਕਸ਼ਮੀਰ, ਦੱਖਣ ਵਿਚ ਲੰਕਾ ਤੀਕ ਗਏ। ਪੱਛਮ ਵਿਚ ਮੁਸਲਮਾਨੀ ਇਲਾਕਿਆਂ ਵਿਚ ਫਿਰੇ, ਅਤੇ ਦੇਸ਼ ਤੋਂ ਬਾਹਰ ਅਰਬ ਇਰਾਕ ਵਿਚ ਗਏ। ਸਾਰੇ ਥਾਵੀਂ ਸਾਧਾਰਣ ਜਨਤਾ ਅਤੇ ਧਾਰਮਿਕ ਆਗੂਆਂ ਨੂੰ ਸੱਚੇ ਧਰਮ ਨੂੰ ਸਮਝਣ ਅਤੇ ਪ੍ਰਚਾਰਨ ਅਤੇ ਇੰਜ ਮਨੁੱਖ ਮਾਤਰ ਦੇ ਕਲਿਆਣ ਦੀ ਦ੍ਰਿੜ੍ਹ ਪ੍ਰੇਰਣਾ ਕਰਦੇ ਰਹੇ। ਕਦੀ ਸੰਖਿਪਤ ਸਰਲ ਸ਼ਬਦ ਬੋਲ ਕੇ, ਕਦੀ ਸੁੰਦਰ ਭਜਨ ਕੀਰਤਨ ਕਰਦੇ ਮਨਾਂ ਨੂੰ ਉਸ ਅਵਸਥਾ ਵਿਚ ਲੈ ਜਾਂਦੇ ਸਨ ਜਿਥੇ ਪਾਪ ਝੜ ਕੇ ਹਿਰਦਾ ਨਿਰਮਲ ਹੋ ਜਾਂਦਾ ਹੈ। ਇੰਜ ਲੱਖਾਂ ਪ੍ਰਾਣੀਆਂ ਨੇ ਉਨ੍ਹਾਂ ਦਾ ਉਪਦੇਸ਼ ਸੁਣਿਆ ਅਤੇ ਉਨ੍ਹਾਂ ਦੇ ਸਿੱਖ ਜਾਂ ਚੇਲੇ ਕਹਾਏ। ਮੁਸਲਮਾਨਾ ਵਿਚੋਂ ਵਿਸ਼ੇਸ਼ ਕਰਕੇ ਦੋ ਪੀਰ ਉਨ੍ਹਾਂ ਦੇ ਪਰਮ ਸਨੇਹੀ ਅਤੇ ਮਿੱਤਰ ਬਣੇ-ਸ਼ੇਖ਼ ਬਹਾਉਦੀਨ ਜ਼ਕਰੀਆ ਮੁਲਤਾਨੀ ਅਤੇ ਸ਼ੇਖ ਇਬਰਾਹੀਮ ਫ਼ਰੀਦ ਸਾਨੀ ਪਾਕਪਟਨੀ। ਇਹ ਦੋਵੇਂ ਗੱਦੀਆਂ ਦੇ ਮਾਲਿਕ ਸਨ ਅਤੇ ਇਨ੍ਹਾਂ ਦੇ ਮੁਰੀਦਾਂ ਦੀ ਭਾਰੀ ਗਿਣਤੀ ਸੀ।

(4)

ਗੁਰੂ ਨਾਨਕ ਦੇਵ ਦੇ ਸਮੇਂ ਭਾਰੀ ਰਾਜਸੀ ਅਦਲ-ਬਦਲ ਹੋਇਆ। ਦਿੱਲੀ ਦਾ ਸੁਲਤਾਨ ਇਬਰਾਹੀਮ ਲੋਧੀ ਹਾਰ ਗਿਆ ਤੇ ਮੁਗ਼ਲ ਬਾਬਰ ਬਾਦਸ਼ਾਹ ਬਣ ਗਿਆ।

ਬਾਬਰ ਦੇ ਹੱਲੇ ਨਾਲ ਪੰਜਾਬ ਉਪਰ ਭਾਰੀ ਕਹਿਰ ਵਰਤਿਆ। ਅਨੇਕਾਂ ਜੀਵ ਮਾਰੇ ਗਏ, ਲੁੱਟ ਮਾਰ ਹੋਈ, ਇਸਤਰੀਆਂ ਦੀ ਬੇਪਤੀ ਦੇ ਦ੍ਰਿਸ਼ ਤੱਕਣ ਵਿਚ ਆਏ। ਗੁਰੂ ਨਾਨਕ ਦੇਵ ਨੇ ਦੇਸ਼ ਦੀ ਇਸ ਦੁਰਦਸ਼ਾ ਨੂੰ ਦਰਦਮੰਦ ਹਿਰਦੇ ਨਾਲ ਅਨੁਭਵ ਕੀਤਾ, ਅਤੇ ਹਿੰਦੁਸਤਾਨ ਦਾ ਦੁੱਖ ਤਕ ਕੇ ਉਸ ਨੂੰ ਕਰੁਣਾਮਈ ਸ਼ਬਦਾਂ ਵਿਚ ਪ੍ਰਗਟਾਇਆ। ਇਹ ਵੀ ਗੁਰੂ ਨਾਨਕ ਦੇਵ ਦੀ ਅਲੌਕਿਕ ਪ੍ਰਤਿਭਾ ਸ਼ਕਤੀ ਦੀ ਲਖਾਇਕ ਘਟਨਾ ਹੈ। ਧਾਰਮਿਕ ਗੁਰੂ ਪੀਰ ਆਮ ਕਰਕੇ ਜੋ ਕੁਝ ਰਾਜ ਕਾਰਜ ਦੇ ਖੇਤਰ ਵਿਚ ਵਰਤਦਾ ਸੀ ਉਸ ਤੋਂ ਅਲਗ ਅਲਗ ਰਹਿੰਦੇ ਸਨ। ਪਰ ਗੁਰੂ ਨਾਨਕ ਦੇਵ ਨੇ ਅਨੁਭਵ ਕਰਾਇਆ ਕਿ ਧਰਮ ਨਿਰੋਲ ਵਿਅਕਤੀਗਤ ਗਿਆਨ ਧਿਆਨ ਨਹੀਂ। ਧਰਮ ਮਨੁੱਖ ਦੇ ਦੁੱਖ ਪਾਪ ਨੂੰ ਨਵਿਰਤ ਕਰਨ ਦਾ ਸਾਧਨ ਹੈ। ਜੇ ਇਹ ਦੁੱਖ ਲੱਖਾਂ ਮਨੁੱਖਾਂ ਨੂੰ ਸੰਤਾਪੇ, ਤਾਂ ਇਸ ਤੋਂ ਅੱਖਾਂ ਮੀਟਣਾ ਪਾਪ ਹੈ। ਸੋ ਗੁਰੂ ਜੀ ਨੇ ਬਾਬਰ ਦੇ ਜਬਰ ਵਿਰੁੱਧ ਆਵਾਜ਼ ਉਠਾਈ। ਇਸ ਅਤਿਆਚਾਰ ਨੂੰ ਖ਼ੂਨੀ ਸਾਕਾ ਆਖ ਕੇ ਦੇਸ਼ ਦੇ ਲੋਕਾਂ ਨੂੰ ਵੰਗਾਰਿਆ। ਨਾਲ ਹੀ ਉਨ੍ਹਾਂ ਇਹ ਵੀ ਪ੍ਰੇਰਣਾ ਕੀਤੀ ਕਿ ਜੋ ਕੌਮ ਨੇਕੀ ਨੂੰ ਭੁਲ ਜਾਂਦੀ ਹੈ, ਉਸ ਦੀ ਦੁਰਦਸ਼ਾ ਹੋਣੀ ਆਵੱਸ਼ਕ ਹੈ। ਸੋ ਨੇਕੀ ਭਗਤੀ ਦਾ ਪੱਖ ਹੀ ਹੈ ਜਿਸ ਨਾਲ ਲੋਕ ਸੂਰਮੇ ਅਤੇ ਜੋਧੇ ਬਣ ਕੇ ਬਾਬਰ ਜਿਹੇ ਜਾਬਰਾਂ ਦਾ ਮੁਕਾਬਲਾ ਕਰ ਸਕਦੇ ਹਨ। ਜੇ ਭਾਰਤਵਾਸੀ ਇਹ ਨਾ ਸਿਖਣ ਤਾਂ ਮੁੜ ਮੁੜ ਦੁੱਖੀ ਹੋਣਗੇ, ਉਨ੍ਹਾਂ ਦੇ ਸਰੀਰ ਟੁਕੜੇ ਟੁਕੜੇ ਕੀਤੇ ਜਾਣਗੇ, 'ਕਾਇਆ ਕੱਪੜ ਟੁਕ ਟੁਕ ਹੋਸੀ'।

ਗੁਰੂ ਜੀ ਆਪਣੇ ਅੰਤਲੇ ਵਰ੍ਹਿਆਂ ਵਿਚ ਰਾਵੀ ਦੇ ਕੰਢੇ ਆ ਰਹੇ, ਕਰਤਾਰਪੁਰ ਦੀ ਬਸਤੀ ਵਸਾਈ ਜਿਸ ਦੇ ਸਨਮੁਖ ਹੁਣ ਡੇਰਾ ਬਾਬਾ ਨਾਨਕ ਦਾ ਨਗਰ ਹੈ। ਇਥੇ ਕੁਝ ਜ਼ਮੀਨ ਲੈ ਕੇ ਵਾਹੀ ਕਰਵਾਈ। ਗਿਆਨ ਉਪਦੇਸ਼ ਕੀਰਤਨ ਦਾ ਪ੍ਰਵਾਹ ਜਾਰੀ ਰਹਿੰਦਾ, ਅਤਿਥੀਆਂ ਦੀ ਸੇਵਾ ਲਈ ਲੰਗਰ ਵਰਤਦਾ। ਦੂਰੋਂ ਦੂਰੋਂ ਲੋਕੀਂ ਉਨ੍ਹਾਂ ਦੇ ਦਰਸ਼ਨ ਹਿਤ ਆਉਂਦੇ ਅਤੇ ਆਪਣਾ ਜਨਮ ਸਵਾਰਨ ਦੇ ਰਾਹ ਉਪਰ ਪੈਂਦੇ। ਗੁਰੂ ਜੀ ਕਿਰਤ ਕਰਨ ਦਾ ਉਪਦੇਸ਼ ਦਿੰਦੇ ਸਨ, ਭਿਖਿਆ ਜਾਂ ਦਾਨ ਗ੍ਰਹਿਣ ਨੂੰ ਚੰਗਾ ਨਹੀਂ ਸਨ ਸਮਝਦੇ। ਸੋ ਇੰਜ ਸੰਤੋਖ ਨਾਲ ਆਪਣਾ ਅਤੇ ਆਪਣੇ ਸੰਬੰਧੀਆਂ ਸੇਵਕਾਂ ਦਾ ਜੀਵਨ ਪ੍ਰਬੰਧ ਕਰਦੇ ਸਨ। ਅੰਤ ਸੱਤਰ ਸਾਲ ਦੀ ਆਯੂ ਬਿਤਾ ਕੇ ਅੱਸੂ ਸੁਦੀ ਦਸਵੀਂ 1596 ਬਿਕਰਮੀ (ਸੰਨ 1539) ਨੂੰ ਜੋਤੀ ਜੋਤਿ ਸਮਾਏ। ਇਸ ਤੋਂ ਕੁਝ ਦਿਨ ਪਹਿਲਾਂ ਆਪਣੇ ਸ਼ਿਸ਼ ਅਤੇ ਸੱਚੇ ਪ੍ਰਭੂ ਭਗਤ ਭਾਈ ਲਹਿਣੇ ਨੂੰ ਗੁਰੂ ਅੰਗਦ ਦੀ ਪਦਵੀ ਦਿੱਤੀ ਜੋ ਇਨ੍ਹਾਂ ਪਿਛੋਂ ਇਨ੍ਹਾਂ ਦੇ ਉਤਰਾਧਿਕਾਰੀ ਹੋਏ। ਗੁਰੂ ਨਾਨਕ ਦੇਵ ਦਿਆਂ ਪੁੱਤਰਾਂ ਨੇ ਗੁਰੂ ਗੱਦੀ ਦੀ ਮੰਗ ਕੀਤੀ, ਪਰ ਗੁਰੂ ਜੀ ਇਸ ਪਵਿੱਤਰ ਗੱਦੀ ਨੂੰ ਕੁਲ ਜਾਂ ਵੰਸ਼ ਦੀ ਨਹੀਂ ਸਰਵ ਸੰਸਾਰ ਦੀ ਜਾਣ ਕੇ ਜਿਸ ਨੂੰ ਸਭ ਤੋਂ ਉੱਤਮ ਜਾਤਾ ਉਸੇ ਨੂੰ ਇਸ ਉਪਰ ਬਿਠਾ ਗਏ।

ਗੁਰੂ ਨਾਨਕ ਦੇਵ ਭਾਰਤ ਦੇ ਮਹਾਨ ਗਿਆਨਦਾਤਾ, ਪੱਥ-ਪ੍ਰਦਰਸ਼ਕ ਅਤੇ ਉਨ੍ਹਾਂ ਉੱਚੇ ਭਾਵਾਂ ਦੇ ਸੋਮੇ ਸਨ ਜਿਨ੍ਹਾਂ ਦੀ ਲੋੜ ਅਸੀਂ ਇਸ ਜੁਗ ਵਿਚ ਅਨੁਭਵ ਕਰਦੇ ਹਾਂ

ਜਦ ਕਿ ਇਸ ਦੇਸ਼ ਦੀ ਜਨਤਾ ਵਿਰੋਧਾਂ ਭਰਮਾਂ ਅਤੇ ਨੀਵੇਂ ਵਿਚਾਰਾਂ ਵਿਚ ਗ੍ਰਸੀ ਹੋਈ ਹੈ। ਇਸ ਕਰਕੇ ਹਰ ਸਮੇਂ ਸਾਨੂੰ ਅਨੁਭਵ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਦੇ ਪ੍ਰਚਾਰ ਉਪਰ ਚਲ ਕੇ ਸਾਡਾ ਦੇਸ਼ ਆਪਣੇ ਸੰਕਟਾਂ ਨੂੰ ਦੂਰ ਕਰ ਸਕਦਾ ਹੈ।

(5)

**ਗੁਰੂ ਨਾਨਕ ਦੇਵ ਦੇ ਕੁਝ ਮਹਾਨ ਕਥਨ** :

1. ਧੌਲੁ ਧਰਮੁ ਦਇਆ ਕਾ ਪੂਤੁ ॥

(ਧਰਮ ਦਾ ਬਲਦ ਜਿਸ ਦੇ ਸਹਾਰੇ ਉੱਪਰ ਸੰਸਾਰ ਖੜਾ ਹੈ, ਉਹ ਦਇਆ ਤੋਂ ਜਨਮ ਲੈਂਦਾ ਹੈ–ਜਿਥੇ ਦਇਆ ਨਹੀਂ, ਉਥੇ ਧਰਮ ਨਹੀਂ, ਭਾਵੇਂ ਹੋਰ ਕਿੰਨੇ ਕਰਮ ਕਾਂਡ ਹੋਣ।)

2. ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੇ ਖਾਇ ਚਲੀਅਹਿ ਦੂਖ ॥ ੧ ॥

(ਹਰੀ ਪ੍ਰਭੂ ਦੀ ਭਗਤੀ ਦਾ ਉਤਸ਼ਾਹ ਹੋਵੇ ਤਾਂ ਸਭ ਦੁੱਖ ਉਸ ਨਾਲ ਨਾਸ਼ ਹੋ ਜਾਂਦੇ ਹਨ।)

3. ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝੁ ਸਨਾਤਿ ॥੪॥੩॥

(ਨੀਵੇਂ ਅਸਲ ਵਿਚ ਉਹ ਹਨ ਜੋ ਆਪਣੇ ਮਾਲਿਕ ਹਰੀ ਨੂੰ ਵਿਸਾਰਦੇ ਹਨ। ਨੀਵੀਂ ਜਾਤੀ ਕਿਸ ਦੀ ਹੈ ? ਅਖੌਤੀ ਅਛੂਤਾਂ ਦੀ ਨਹੀਂ, ਬਲਕਿ ਉਨ੍ਹਾਂ ਦੀ ਜੋ ਹਰੀ ਭਗਤੀ ਤੋਂ ਸੱਖਣੇ ਹਨ।)

4. ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥

(ਮੈਂ ਨਿਮਰਤਾ ਦਾ ਭਰਿਆ ਹੋਇਆ ਹਾਂ; ਆਪਣੇ ਆਪ ਨੂੰ ਨੀਵਿਆਂ ਤੋਂ ਵੀ ਅਤਿ ਨੀਵਾਂ ਗਿਣਦਾ ਹਾਂ, ਅਤੇ ਉਨ੍ਹਾਂ ਨਾਲ ਮੇਰੇ ਦਿਲ ਦੀ ਹਮਦਰਦੀ ਹੈ, ਧਨੀਆਂ ਅਤੇ ਅਭਿਮਾਨੀਆਂ ਨਾਲ ਨਹੀਂ। ਹੇ ਪ੍ਰਭੂ ! ਤੇਰੀ ਬਖ਼ਸ਼ਿਸ਼ ਅਤੇ ਮਿਹਰ ਉਸ ਦੇਸ਼ ਉਪਰ ਹੁੰਦੀ ਹੈ ਜਿਥੇ ਦੀਨਾਂ ਅਤੇ ਗ਼ਰੀਬਾਂ ਜੀ ਦੇਖ ਭਾਲ ਕੀਤੀ ਜਾਂਦੀ ਹੈ–ਤੂੰ ਮਨੁੱਖ ਮਾਤਰ ਦਿਆਂ ਹਿਤਕਾਰੀਆਂ ਦੇ ਸੰਗ ਹੈਂ।)

5. ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉਂ ਮਛੀ ਤਿਵ ਮਾਣਸਾ ਪਵੈ ਅਚਿੰਤਾ ਜਾਲੁ ॥

(ਹੇ, ਭਾਈ ! ਮੌਤ ਨੂੰ ਨਾ ਕਦੀ ਭੁਲੋ–ਇਹ ਸਦਾ ਸਿਰ ਉਪਰ ਖੜੀ ਹੈ, ਕੀ ਪਤਾ ਕਦੋਂ ਆ ਜਾਵੇ–ਸੋ ਜੀਵਨ ਨੂੰ ਬੁਰੇ ਕਰਮਾਂ ਵਿਚ ਵਿਅਰਥ ਨਾ ਗੁਆਓ। ਮਨੁੱਖ ਬਾਣੀ

ਵਿਚ ਵਿਚਰਦੀ ਮੱਛੀ ਵਾਂਗ ਹੈ, ਜੋ ਅਚਣਚੇਤ ਹੀ ਜਾਲ ਵਿਚ ਫਸ ਜਾਂਦੀ ਹੈ ਤਿਵੇਂ ਮਨੁੱਖ ਨੂੰ ਮੌਤ ਆ ਘੇਰਦੀ ਹੈ।)

6. ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥
   ਰਾਮ ਨਾਮੁ ਮਨੁ ਨਿਰਮਲੋ ਗੁਰੂ ਦਾਤਿ ਕਰੇ ਪ੍ਰਭੁ ਸੋਇ ॥

(ਹੇ ਵੀਰ! ਮਰਨ ਸਮੇਂ ਨਾ ਇਹ ਸਰੀਰ ਤੇਰੇ ਕੋਲ ਰਹਿਣਾ ਹੈ ਨਾ ਧਨ। ਇਕੋ ਹਰੀ ਭਗਤੀ ਜੋ ਪਵਿੱਤਰ ਧਨ ਹੈ, ਤੇਰੇ ਨਾਲ ਹੋਵੇਗਾ। ਇਹ ਵੀ ਉਸੇ ਦੀ ਕ੍ਰਿਪਾ ਦੁਆਰਾ ਮਿਲਦਾ ਹੈ। ਸੋ ਜੀਵਨ ਨੂੰ ਧਨ ਇਕੱਠਾ ਕਰਨ ਵਿਚ ਨਾ ਗੁਆਓ।)

7. ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥
   ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥
   ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ ॥
   ਓਹੁ ਜੇਵ ਸਾਇਰ ਦੇਇਹ ਲਹਰੀ ਬਿਜੁਲ ਜਿਵੈ ਚਮਕਾਏ ॥
   ਹਰਿ ਬਾਝੁ ਰਾਖਾ ਕੋਈ ਨਾਹੀਂ ਸੋਇ ਤੁਝਹਿ ਬਿਸਾਰਿਆ ॥
   ਸਚੁ ਕਹੈ ਨਾਨਕ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥

(ਹੇ ਕਾਲੇ ਹਰਨ ਵਾਂਗ ਮਦ ਵਿਚ ਭਰੇ ਮਨੁੱਖ! ਤੂੰ ਇਹ ਕੀ ਸੰਸਾਰ ਦੀ ਵਾੜੀ ਦੇ ਸੁਆਦ ਵਿਚ ਉਲਝਿਆ ਹੋਇਆ ਹੈਂ ? ਪਾਪ ਦਾ ਫਲ ਥੋੜ੍ਹੇ ਦਿਨ ਹੀ ਸੁਆਦਲਾ ਹੁੰਦਾ ਹੈ, ਫਿਰ ਇਸ ਤੋਂ ਦੁੱਖ ਹੀ ਦੁੱਖ ਨਿਕਲਦਾ ਹੈ–ਜਿਸ ਵਿਚ ਹਰੀ ਭਗਤੀ ਨਹੀਂ, ਉਹ ਦੁੱਖ ਪਾਉਂਦਾ ਹੈ। ਸੰਸਾਰ ਦੇ ਸੁਆਦ ਸਾਗਰ ਦੀਆਂ ਛੱਲਾਂ ਵਾਂਗ ਥੋੜ੍ਹਾ ਚਿਰ ਟਿਕਣ ਵਾਲੇ ਹਨ; ਅਤੇ ਬਿਜਲੀ ਦੇ ਲਿਸ਼ਕਾਰੇ ਵਾਂਗ ਨਾਸ਼ਵਾਨ ਹਨ। ਅੰਤ ਮਨੁੱਖ ਦਾ ਸਹਾਈ ਹਰੀ ਨਾਮ ਹੀ ਹੈ; ਉਹ ਤੂੰ ਵਿਸਾਰ ਛੱਡਿਆ ਹੈ। ਨਾਨਕ ਤੈਨੂੰ ਪ੍ਰੇਰਦਾ ਹੈ, ਹੇ ਮਨੁੱਖੀ ਮਨ! ਅੰਤ ਮਰਨਾ ਹੈ, ਸੋ ਸੁਆਦਾਂ ਵਿਚ ਰਚ ਕੇ ਉਸ ਹਰੀ ਨੂੰ ਨਾ ਭੁਲਾ।)

8. ਜੇ ਕੋ ਨਾਓ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
   ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੇ ਦਾਣੇ ॥

(ਹੰਕਾਰੀ ਮਨੁੱਖ ਜੋ ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ ਤੇ ਮਨ-ਭਾਉਣੇ ਸੁਆਦਾਂ ਵਿਚ ਰਸਿਆ ਰਹਿੰਦਾ ਹੈ, ਹਰੀ ਨਾਮ ਬਿਨਾ ਉਹ ਪ੍ਰਭੂ ਦੀ ਨਜ਼ਰ ਵਿਚ ਕੀੜੇ ਵਾਂਗ ਹੈ ਜੋ ਧਰਤੀ ਤੋਂ ਦਾਣੇ ਚੁਗ ਚੁਗ ਖਾਂਦਾ ਹੈ।)

9. ਸਚੁ ਤਾ ਪਰ ਜਾਣੀਐ ਜਾ ਰਿਦੈ ਸਚਾ ਹੋਇ ॥
   ਕੂੜ ਕੀ ਮਲ ਉਤਰੈ ਤਨੁ ਕਰੇ ਹਛਾ ਧੋਇ ॥
   ਸਚੁ ਤਾ ਪਰ ਜਾਣੀਐ ਜਾ ਸਚਿ ਧਰੇ ਪਿਆਰੁ ॥
   ਨਾਉ ਸੁਣਿ ਮਨੁ ਰਹਸੀਐ ਤਾਂ ਪਾਏ ਮੋਖ ਦੁਆਰੁ ॥
   ਸਚੁ ਤਾ ਪਰ ਜਾਣੀਐ ਜਾ ਜੁਗਤਿ ਜਾਣੈ ਜੀਉ ॥

ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾ ਪਰ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

(ਵਾਸਤਵ ਵਿਚ ਸੱਚਾ ਉਹ ਨਹੀਂ ਜੋ ਵਿਖਾਵਾ ਕਰੇ, ਬਲਕਿ ਉਹ ਹੈ ਜੋ ਮਨੋ ਸੱਚਾ ਹੋਵੇ । ਉਸ ਦੀ ਪਾਪ ਦੀ ਮੈਲ ਲੱਥ ਜਾਂਦੀ ਹੈ, ਅਤੇ ਸੱਚ ਨਾਲ ਉਸ ਦਾ ਮਨ ਧੁਪ ਕੇ ਨਿਰਮਲ ਹੋ ਜਾਂਦਾ ਹੈ । ਸੱਚਾ ਉਹ ਹੈ ਜਿਸ ਨੂੰ ਸੱਚ ਨਾਲ ਪਿਆਰ ਹੋਵੇ, ਜਿਸ ਦਾ ਮਨ ਹਰੀ ਨਾਮ ਸੁਣ ਕੇ ਆਨੰਦ ਮਾਣੇ; ਉਹ ਅੰਤ ਮੁਕਤ ਹੁੰਦਾ ਹੈ । ਸੱਚਾ ਮਨੁੱਖ ਚੰਗੇ ਜੀਵਨ ਦੀ ਜੁਗਤੀ ਜਾਣਦਾ ਹੈ; ਉਹ ਆਪਣੇ ਸਰੀਰ ਨੂੰ ਖੇਤ ਬਣਾ ਕੇ ਰੱਬ ਦੇ ਨਾਮ ਦਾ ਬੀਜ ਉਸ ਵਿਚ ਪਾਉਂਦਾ ਹੈ । ਸੱਚਾ ਉਹ ਹੈ ਜੋ ਸੱਚੀ ਸਿਖਿਆ ਗ੍ਰਹਿਣ ਕਰੇ, ਦਇਆਵਾਨ ਹੋਵੇ ਤੇ ਪੁੰਨ ਦਾਨ ਕਰੇ । ਸੱਚਾ ਮਨੁੱਖ ਉਹ ਹੈ ਜੋ ਆਪਣੇ ਮਨ ਨੂੰ ਤੀਰਥ ਬਣਾਵੇ, ਗੁਰੂ ਤੋਂ ਸਿਖਿਆ ਲੈ ਕੇ ਸੰਤੋਖੀ ਹੋਵੇ । ਸੱਚ ਹੀ ਸਭ ਰੋਗਾਂ ਦੀ ਦੁਆਈ ਹੈ, ਪਾਪ ਰੂਪ ਬਿਮਾਰੀ ਨੂੰ ਨਾਸ਼ ਕਰਦਾ ਹੈ । ਨਾਨਕ ਆਖਦਾ ਹੈ, ਉੱਤਮ ਮਨੁੱਖ ਉਹ ਹੈ ਜਿਸ ਦੇ ਪੱਲੇ ਸੱਚ ਹੋਵੇ ।)

10. ਦੇ ਕੇ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾੜਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾਂ ਸਚੁ ਪਾਈਐ ॥

(ਨਿਰੇ ਕਰਮ ਕਾਂਡ ਨੂੰ ਧਰਮ ਗਿਣਨ ਵਾਲੇ ਲੋਕ ਧਰਤੀ ਲਿਪ ਕੇ ਲੀਕਾਂ ਵਾਹੁੰਦੇ ਹਨ, ਤਾਂ ਜੋ ਪਵਿੱਤਰ ਚਉਕਾ ਬਣ ਜਾਵੇ । ਪਰ ਮਨ ਵਿਚ ਪਾਪ ਹੁੰਦਾ ਹੈ, ਸੋ ਉਥੇ ਭੋਜਨ ਕਰਨ ਲਈ ਆ ਬੈਠਦੇ ਹਨ । ਹੋਰਾਂ ਨੂੰ ਦੂਰ ਦੂਰ ਰਖਦੇ ਹਨ, ਤਾਂ ਉਨ੍ਹਾਂ ਦਾ ਅੰਨ ਛੂਤ ਨਾਲ ਭ੍ਰਸ਼ਟਿਆ ਨਾ ਜਾਵੇ । ਪਰ ਇਹ ਅਪਵਿੱਤਰ ਤਨਾਂ ਵਾਲੇ ਨਿਰਾ ਦੰਭ ਕਰਦੇ ਹਨ । ਇਨ੍ਹਾਂ ਦੇ ਮੂੰਹ ਝੂਠ ਬੋਲਣ ਨਾ ਅਪਵਿੱਤਰ ਹਨ, ਪਰ ਚੁਲੀਆਂ ਕਰ ਕਰ ਕੇ ਆਪਣੀ ਸੁੱਚ ਦਾ ਵਿਖਾਵਾ ਕਰਦੇ ਹਨ । ਹੇ ਨਾਨਕ ! ਉੱਤਮ ਕਰਮ ਸੱਚ ਨੂੰ ਮਨ ਵਿਚ ਵਸਾਉਣਾ ਹੈ–ਜੇ ਮਨ ਦੀ ਸੁੱਚ ਹੋਵੇ ਤਾਂ ਹੀ ਹਰੀ ਪਰਮਾਤਮਾ ਮਿਲਦਾ ਹੈ ।)

# ਸ੍ਰੀ ਚੈਤੰਨ ਮਹਾਂਪ੍ਰਭੂ

(1485-1533)

ਸ੍ਰੀ ਚੈਤੰਨ ਮਹਾਂਪ੍ਰਭੂ ਬੰਗਾਲ ਅਤੇ ਉੜੀਸਾ ਦੇਸ਼ਾਂ ਦੇ ਪਰਮ ਸੰਤ ਅਤੇ ਧਾਰਮਿਕ ਆਗੂ ਹੋਏ ਹਨ । ਇਹ ਨਬਦੀਪ ਨਗਰ ਵਿਚ ਜਨਮੇ, ਜਿਸ ਦਾ ਹੁਣ ਨਾਮ ਨਦੀਆ ਹੈ । ਇਹ ਨਗਰ ਬੰਗਾਲ ਦੇ ਭਾਰਤੀ ਭਾਗ ਵਿਚ ਹੈ । ਇਨ੍ਹਾਂ ਦਾ ਨਾਮ ਜਨਮ ਤੋਂ ਵਿਸ਼ਵੰਭਰ ਅਥਵਾ ਨਿਮਾਈ ਸੀ । ਪਰ ਪਿਛੋਂ ਜਦੋਂ ਇਨ੍ਹਾਂ ਨੇ ਸੰਨਿਆਸ ਧਾਰਣ ਕੀਤਾ ਤਾਂ ਸੰਨਿਆਸੀਆਂ ਦੀ ਪ੍ਰਥਾ ਅਨੁਸਾਰ ਇਨ੍ਹਾਂ ਦਾ ਨਾਮ ਕ੍ਰਿਸ਼ਨ ਚੈਤੰਨ ਦੇਵ ਰਖਿਆ ਗਿਆ । ਜਾਤੀ ਤੋਂ ਇਹ ਬ੍ਰਾਹਮਣ ਸਨ । ਇਨ੍ਹਾਂ ਦਾ ਜਨਮ ਸੰਮਤ 1542 ਫੱਗਣ ਸੁਦੀ 15 ਨੂੰ ਹੋਇਆ । ਇਹ ਸੰਨ 1485 ਅਨੁਸਾਰ ਹੈ । ਇਸ ਤੋਂ ਪ੍ਰਤੀਤ ਹੋਵੇਗਾ ਕਿ ਸ੍ਰੀ ਚੈਤੰਨ ਜੀ ਦਾ ਜਨਮ ਗੁਰੂ ਨਾਨਕ ਦੇਵ ਤੋਂ ਸੋਲ੍ਹਾਂ ਵਰ੍ਹੇ ਪਿਛੋਂ ਹੋਇਆ ਅਤੇ ਇਸ ਪੱਖ ਤੋਂ ਇਹ ਗੁਰੂ ਜੀ ਦੇ ਸਮਕਾਲੀ ਸਨ । ਇਨ੍ਹਾਂ ਦੇ ਪਿਤਾ ਦਾ ਨਾਮ ਜਗਨ ਨਾਥ ਮਿਸ੍ਰ ਅਤੇ ਮਾਤਾ ਦਾ ਸ਼ਚੀ ਦੇਵੀ ਸੀ । ਗੋਰਾ ਰੰਗ ਹੋਣ ਕਰਕੇ ਇਹ ਗੋਰਾਂਗ ਕਰ ਕੇ ਵੀ ਪ੍ਰਸਿੱਧ ਹੋਏ ।

ਮੁੱਢ ਤੋਂ ਹੀ ਇਹ ਪ੍ਰਭੂ-ਭਗਤੀ ਵਿਚ ਮਗਨ ਰਹਿੰਦੇ ਸਨ ਅਤੇ ਅਤਿਅੰਤ ਪ੍ਰਤਿਭਾਸ਼ਾਲੀ ਸਨ । ਚੌਦਾਂ ਪੰਦਰਾਂ ਵਰ੍ਹੇ ਦੀ ਆਯੂ ਵਿਚ ਹੀ ਇਹ ਪ੍ਰਚਲਿਤ ਤੇ ਸੰਪਰਦਾਇਕ ਵਿਦਿਆ ਵਿਚ ਨਿਪੁੰਨ ਹੋ ਗਏ ਸਨ ਅਤੇ ਸੋਲ੍ਹਾਂ ਵਰ੍ਹੇ ਦੀ ਆਯੂ ਵਿਚ ਇਕ ਪਾਠਸ਼ਾਲਾ ਸਥਾਪਿਤ ਕਰ ਕੇ, ਉਸ ਵਿਚ ਵਿਦਿਆਰਥੀਆਂ ਨੂੰ ਪੜ੍ਹਾਉਣ ਲਗ ਪਏ । ਇਨ੍ਹਾਂ ਦੀ ਵਿਦਵਤਾ ਤੇ ਗਿਆਨ ਦੀ ਇੰਨੀ ਪ੍ਰਸਿੱਧੀ ਹੋਈ ਕਿ ਦੂਰ ਦੂਰ ਤੋਂ ਵਿਦਿਆਰਥੀ ਇਨ੍ਹਾਂ ਪਾਸ ਵਿਦਿਆ ਪ੍ਰਾਪਤੀ ਲਈ ਆਉਂਦੇ ਸਨ । ਇਨ੍ਹਾਂ ਦਿਨਾਂ ਵਿੱਚ ਹੀ ਇਨ੍ਹਾਂ ਦਾ ਵਿਆਹ ਵੀ ਹੋ ਗਿਆ ਤੇ ਕੁਝ ਸਮਾਂ ਇਨ੍ਹਾਂ ਨੇ ਗ੍ਰਹਿਸਤੀ ਜੀਵਨ ਸੁਖ ਨਾਲ ਬਿਤਾਇਆ ।

ਸੰਮਤ 1562 ਵਿਚ ਇਹ ਆਪਣੇ ਪਿਤਾ ਦੇ ਸ਼ਰਾਧ ਲਈ ਗਯਾ ਨਗਰੀ ਵਿਚ ਗਏ । ਉਥੇ ਇਨ੍ਹਾਂ ਨੂੰ ਇਕ ਮਹਾਂਪੁਰਸ਼ ਸ੍ਰੀ ਈਸ਼ਵਰ ਪੁਰੀ ਮਿਲੇ, ਜਿਨ੍ਹਾਂ ਦੇ ਇਹ ਸਿੱਖ ਬਣ ਗਏ । ਪੁਰੀ ਜੀ ਦੇ ਉਪਦੇਸ਼ਾਂ ਅਤੇ ਸਤਿਸੰਗ ਨੇ ਇਨ੍ਹਾਂ ਦੇ ਜੀਵਨ ਵਿਚ ਭਾਰਾ ਪਰਿਵਰਤਨ ਲੈ ਆਂਦਾ । ਧਰਮ ਦੇ ਪ੍ਰਭਾਵ ਹੇਠ ਇਨ੍ਹਾਂ ਦੇ ਮਨ ਵਿਚ ਉਦਾਸੀਨਤਾ ਉਤਪੰਨ ਹੋਈ ਅਤੇ ਦਿਨ ਰਾਤ ਭਗਵਾਨ-ਭਗਤੀ ਵਿਚ ਲੀਨ ਰਹਿਣ ਲਗ ਪਏ । ਬੰਗਾਲ ਦੇਸ਼ ਵਿਚ ਉਦੋਂ ਸ਼ਾਕਤ ਧਰਮ ਪ੍ਰਚਲਿਤ ਸੀ, ਜਿਸ ਵਿਚ ਕਈ ਕੁਰੀਤੀਆਂ

ਹੁੰਦੀਆਂ ਸਨ, ਜਿਨ੍ਹਾਂ ਦਾ ਖੰਡਨ ਗੁਰਬਾਣੀ ਵਿਚ ਵੀ ਹੈ। ਸ੍ਰੀ ਵਿਸ਼ਵੰਭਰ ਨੇ (ਇਹ ਸ੍ਰੀ ਚੈਤੰਨ ਦਾ ਪਹਿਲਾਂ ਨਾਮ ਸੀ) ਇਸ ਸ਼ਾਕਤ ਧਰਮ ਦੀ ਥਾਂ ਕ੍ਰਿਸ਼ਨ-ਭਗਤੀ ਅਤੇ ਹਰੀ ਨਾਮ ਕੀਰਤਨ ਦਾ ਪ੍ਰਚਾਰ ਆਰੰਭ ਕੀਤਾ। ਇਨ੍ਹਾਂ ਦੇ ਪ੍ਰੇਮ ਅਤੇ ਭਗਤੀ ਤੋਂ ਪ੍ਰਭਾਵਿਤ ਹੋ ਕੇ ਅਨੇਕਾਂ ਨਰ ਨਾਰੀ ਇਨ੍ਹਾਂ ਦੇ ਭਗਤ ਬਣ ਗਏ। ਇਸ ਸਮੇਂ ਦੀ ਪ੍ਰਸਿੱਧੀ ਹੋਰ ਵੀ ਦੂਰ ਦੂਰ ਫੈਲ ਗਈ ਅਤੇ ਇਨ੍ਹਾਂ ਦੇ ਮੱਤ ਦਾ ਬਹੁਤ ਪ੍ਰਚਾਰ ਤੇ ਪ੍ਰਸਾਰ ਹੋਇਆ। ਇਨ੍ਹਾਂ ਦੇ ਸਿੱਖਾਂ ਦੀ ਭਾਰੀ ਮੰਡਲੀ ਬਣ ਗਈ ਜਿਨ੍ਹਾਂ ਵਿਚੋਂ ਪ੍ਰਮੁੱਖ ਨਿਤਿਆਨੰਦ, ਅਦ੍ਵੈਵਤਾਚਾਰੀਆ ਅਤੇ ਹਰੀ ਦਾਸ ਆਦਿ ਸਨ। ਇਹ ਮੱਤ ਕ੍ਰਿਸ਼ਨ ਭਗਤੀ ਦਾ ਸੀ। ਹਜ਼ਾਰਾਂ ਲੋਕ ਇਸ ਵਿਚ ਪ੍ਰਵਿਰਤ ਹੋ ਕੇ ਆਪਣੇ ਗੁਰੂ ਵਿਸ਼ਵੰਭਰ ਜੀ ਦੀ ਸ਼ਰਨ ਆਉਂਦੇ ਸਨ।

**ਸੰਨਿਆਸ ਧਾਰਨਾ**

ਸੰਮਤ 1566 ਵਿਚ ਜਦੋਂ ਇਨ੍ਹਾਂ ਦੀ ਆਯੂ ਚੌਵੀ ਵਰ੍ਹੇ ਦੀ ਸੀ, ਇਨ੍ਹਾਂ ਨੇ ਸੰਨਿਆਸ ਧਾਰਨ ਕੀਤਾ। ਹੁਣ ਇਨ੍ਹਾਂ ਦਾ ਨਾਮ ਕ੍ਰਿਸ਼ਨ ਚੈਤੰਨ ਹੋਇਆ ਅਤੇ ਮਹਾਨ ਗੁਰੂ ਹੋਣ ਕਰਕੇ ਇਨ੍ਹਾਂ ਨੂੰ ਮਹਾਂਪ੍ਰਭੂ ਆਖਣ ਲਗ ਪਏ। ਸੰਨਿਆਸ ਧਾਰਨ ਪਿਛੋਂ ਸ੍ਰੀ ਚੈਤੰਨ ਜਗਨ ਨਾਥ ਪੁਰੀ ਦੇ ਸਥਾਨ ਉਪਰ ਚਲੇ ਗਏ ਅਤੇ ਚੋਖਾ ਚਿਰ ਨੀਲਾਚਲ ਪਰਬਤ ਉਪਰ ਨਿਵਾਸ ਕੀਤਾ। ਇਥੇ ਇਨ੍ਹਾਂ ਨੇ ਇਕ ਵੱਡੇ ਪੰਡਿਤ ਵਾਸੁਦੇਵ ਭੱਟਾਚਾਰੀਆਂ ਨੂੰ ਆਪਣੀ ਪ੍ਰਤਿਭਾ ਨਾਲ ਪ੍ਰਭਾਵਿਤ ਕੀਤਾ। ਇਥੇ ਹੀ ਉਸ ਸਮੇਂ ਦੇ ਪਰਮਾਣਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦਾ ਮੇਲ ਗੁਰੂ ਨਾਨਕ ਦੇਵ ਨਾਲ ਹੋਇਆ। ਜਗਨ ਨਾਥ ਪੁਰੀ ਵਿਚ ਗੁਰੂ ਨਾਨਕ ਦੇਵ ਨੇ ਪ੍ਰਸਿੱਧ ਆਰਤੀ "ਗਗਨ ਮੈ ਥਾਲ" ਉਚਾਰੀ। ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਨੇ ਇਥੇ ਸ੍ਰੀ ਚੈਤੰਨ ਤੇ ਇਨ੍ਹਾਂ ਦੇ ਚੇਲਿਆਂ ਦਾ ਕੀਰਤਨ ਸੁਣਿਆ ਅਤੇ ਆਪ ਵੀ ਪ੍ਰਭੂ-ਭਗਤੀ ਦਾ ਕੀਰਤਨ ਕੀਤਾ।

ਸ੍ਰੀ ਚੈਤੰਨ ਨੇ ਅੱਠ ਵਰ੍ਹੇ ਤੀਕ ਭਾਰਤ ਦੇ ਕਈ ਤੀਰਥਾਂ ਦੀ ਯਾਤਰਾ ਕੀਤੀ। ਪਹਿਲਾਂ ਦੱਖਣ ਦਿਸ਼ਾ ਵਿਚ ਗਏ। ਉਥੇ ਗੋਦਾਵਰੀ ਦੇ ਕੰਢੇ ਰਾਮਾ ਨੰਦ ਨਾਮੀ ਇਕ ਵਿਦਵਾਨ ਰਾਜ-ਪੁਰਸ਼ ਨਾਲ ਇਨ੍ਹਾਂ ਦਾ ਮੇਲ ਹੋਇਆ। ਰਾਏ ਰਾਮਾ ਨੰਦ ਉਸ ਦੇਸ਼ ਦੇ ਉੜੀਸਾ ਦੇ ਰਾਜੇ ਵੱਲੋਂ ਨਿਯੁਕਤ ਰਾਜਪਾਲ ਸਨ। ਇਹ ਸੱਜਣ ਸ੍ਰੀ ਚੈਤੰਨ ਦੇ ਸਿੱਖ ਬਣੇ ਅਤੇ ਪਿਛੋਂ ਨੀਲਾਚਲ ਉਪਰ ਇਨ੍ਹਾਂ ਦੇ ਦਰਸ਼ਨ ਕਰਨ ਆਏ। ਇਥੋਂ ਚਲ ਕੇ ਸ੍ਰੀ ਚੈਤੰਨ ਸ੍ਰੀਰੰਗਮ ਸਥਾਨ ਉਪਰ ਪੁਜੇ। ਇਥੇ ਵੀ ਕਈ ਵਿਦਵਾਨ ਤੇ ਗਿਆਨੀ ਇਨ੍ਹਾਂ ਦੇ ਸਿੱਖ ਬਣੇ।

ਦੱਖਣ ਦੀ ਯਾਤਰਾ ਤੋਂ ਪਰਤ ਕੇ ਸ੍ਰੀ ਚੈਤੰਨ ਕੁਝ ਸਮਾਂ ਮੁੜ ਜਗਨ ਨਾਥ ਪੁਰੀ ਟਿਕੇ। ਇਸ ਪਿਛੋਂ ਇਨ੍ਹਾਂ ਦੀ ਤੀਬਰ ਇੱਛਾ ਸੀ ਕਿ ਮਥੁਰਾ, ਬਿੰਦਰਾਬਨ ਆਦਿ ਸਥਾਨਾਂ ਦੀ ਯਾਤਰਾ ਕਰਨ, ਜੋ ਕ੍ਰਿਸ਼ਨ ਲੀਲਾ ਦੇ ਖੇਤਰ ਰਹੇ ਸਨ। ਉਨ੍ਹਾਂ ਸਮਿਆਂ

ਵਿਚ ਬੰਗਾਲ ਤੋਂ ਬਿੰਦਰਾਬਨ ਪੁਜਣਾ ਬੜਾ ਸੰਕਟ ਦਾ ਕੰਮ ਸੀ। ਰਸਤੇ ਵਿਚ ਹਿੰਸਕ ਜੰਗਲੀ ਜਾਨਵਰਾਂ, ਠੱਗਾਂ ਤੇ ਡਾਕੂਆਂ ਦੇ ਭੈ ਸਨ। ਇਸ ਤੋਂ ਉਪਰੰਤ ਰਜਵਾੜਿਆਂ ਅਤੇ ਨਵਾਬਾਂ ਦੇ ਲਸ਼ਕਰ ਲੁੱਟ ਮਾਰ ਤੇ ਕਤਲੇਆਮ ਕਰਦੇ ਰਹਿੰਦੇ ਸਨ, ਜਿਨ੍ਹਾਂ ਤੋਂ ਬਚਣਾ ਸੌਖਾ ਨਹੀਂ ਸੀ। ਤਾਂ ਵੀ ਕ੍ਰਿਸ਼ਨ-ਪ੍ਰੇਮ ਦੀ ਖਿੱਚ ਇਨ੍ਹਾਂ ਸਾਰੀਆਂ ਔਖਿਆਈਆਂ ਤੋਂ ਵਧੇਰੇ ਪ੍ਰਬਲ ਸੀ ਅਤੇ ਸ੍ਰੀ ਚੈਤੰਨ ਇਸ ਦੂਰ ਦੇ ਸਫ਼ਰ ਉਪਰ ਚਲ ਹੀ ਪਏ। ਜਗਨ ਨਾਥ ਪੁਰੀ ਤੋਂ ਚਲ ਕੇ ਇਹ ਗੌੜ ਪ੍ਰਦੇਸ਼ ਵਿਚ ਆਏ। ਗੌੜ, ਬੰਗਾਲ ਦੇਸ਼ ਦਾ ਹੀ ਪੁਰਾਣਾ ਨਾਮ ਹੈ। ਗੌੜ ਦੇ ਰਾਮਕੇਲ ਗ੍ਰਾਮ ਵਿਚ ਗੌੜ ਦੇ ਬਾਦਸ਼ਾਹ ਹੁਸੈਨ ਸ਼ਾਹ ਦੇ ਦੋ ਪ੍ਰਮੁੱਖ ਕਰਮਚਾਰੀ ਜੋ ਆਪੋ ਵਿਚ ਭਰਾ ਸਨ, ਇਨ੍ਹਾਂ ਨੂੰ ਮਿਲੇ। ਇਨ੍ਹਾਂ ਦੇ ਨਾਮ ਸਨਾਤਨ ਅਤੇ ਰੂਪ ਸਨ। ਸ੍ਰੀ ਚੈਤੰਨ ਦਾ ਉਪਦੇਸ਼ ਸੁਣ ਕੇ ਇਹ ਪ੍ਰਭਾਵਿਤ ਹੋਏ ਅਤੇ ਰਾਜ-ਸੇਵਾ ਤਿਆਗ ਕੇ ਇਹ ਸ੍ਰੀ ਚੈਤੰਨ ਦੇ ਮਾਰਗ ਵਿਚ ਆਏ।

### ਬ੍ਰਜ ਯਾਤਰਾ

ਸੰਮਤ 1573 ਵਿਚ ਆਪਣੇ ਕੁਝ ਸਿੱਖਾਂ ਨੂੰ ਨਾਲ ਲੈ ਕੇ ਸ੍ਰੀ ਚੈਤੰਨ ਬ੍ਰਜ ਯਾਤਰਾ ਉਪਰ ਤੁਰ ਪਏ। ਇਨ੍ਹਾਂ ਦੀ ਇੱਛਾ ਸੀ ਕਿ ਬ੍ਰਜ ਦਾ ਸਫ਼ਰ ਲੋਕਾਂ ਲਈ ਸੁਖੈਨ ਹੋ ਜਾਵੇ। ਇਸ ਕਰਕੇ ਇਨ੍ਹਾਂ ਨੇ ਪਹਿਲਾਂ ਆਪਣੇ ਦੋ ਚੇਲੇ ਉਧਰ ਭੇਜੇ ਸਨ। ਸ੍ਰੀ ਚੈਤੰਨ ਉੜੀਸਾ ਦੇ ਝਾੜ ਖੰਡ ਦੇ ਘਣੇ ਜੰਗਲਾਂ ਵਿਚੋਂ ਲੰਘ ਕੇ ਕਾਂਸ਼ੀ ਆਏ। ਫੇਰ ਪ੍ਰਯਾਗ (ਅਲਾਹਾਬਾਦ) ਪੁਜੇ। ਇਸ ਸਮੇਂ ਦਿੱਲੀ ਦਾ ਸੁਲਤਾਨ ਸਿਕੰਦਰ ਲੋਧੀ ਧਾਰਮਿਕ ਤੰਗ-ਦਿਲੀ ਕਾਰਣ ਦੂਸਰੇ ਮੱਤਾਂ ਦੇ ਧਰਮ ਅਸਥਾਨਾਂ ਦੀ ਨਿਰਾਦਰੀ ਕਰਦਾ ਸੀ। ਇਸ ਨਾਲ ਸ੍ਰੀ ਚੈਤੰਨ ਦਾ ਹਿਰਦਾ ਅਤਿਅੰਤ ਦੁੱਖੀ ਸੀ। ਸ੍ਰੀ ਚੈਤੰਨ ਨੇ ਮਥੁਰਾ ਅਤੇ ਬਿੰਦਰਾਵਨ ਦੇ ਵਿਚਕਾਰ ਅਕੂਰ ਘਾਟ ਉਪਰ ਨਿਵਾਸ ਕੀਤਾ। ਇਥੋਂ ਹੀ ਇਹ ਉਨ੍ਹਾਂ ਸਾਰੇ ਸਥਾਨਾ ਦੀ ਯਾਤਰਾ ਉਪਰ ਗਏ ਜਿਨ੍ਹਾਂ ਦਾ ਕ੍ਰਿਸ਼ਨ-ਲੀਲਾ ਨਾਲ ਸੰਬੰਧ ਮੰਨਿਆ ਜਾਂਦਾ ਹੈ, ਅਰਥਾਤ ਗੋਵਰਧਨ, ਰਾਧਾ ਕੁੰਡ, ਨੰਦ ਗਾਉਂ, ਕਾਮਵਤ ਆਦਿ। ਇਨ੍ਹਾਂ ਸਾਰਿਆਂ ਸਥਾਨਾ ਦਾ ਰਟਨ ਕੀਤਾ। ਵ੍ਰਿੰਦਾਵਣ ਵਿਚ ਘੁੰਮ ਫਿਰ ਕੇ ਜਮਨਾ ਦੇ ਕੰਢੇ ਇਕ ਇਮਲੀ ਦੇ ਬੂਟੇ ਹੇਠ ਬੈਠ ਕੇ, ਇਨ੍ਹਾਂ ਨੇ ਹਰੀ ਰਾਮ ਕੀਰਤਨ ਕੀਤਾ। ਜਿਵੇਂ ਜਿਵੇਂ ਸ੍ਰੀ ਚੈਤੰਨ ਨੂੰ ਬਾਦਸ਼ਾਹੀ ਆਕ੍ਰਮਣਕਾਰੀਆਂ ਵਲੋਂ ਮੰਦਿਰਾਂ ਦੀ ਬੇਪੱਤੀ ਦਾ ਪਤਾ ਮਿਲਦਾ ਸੀ, ਦੁੱਖ ਨਾਲ ਬਿਹਬਲ ਹੋ ਕੇ ਮੂਰਛਿਤ ਹੋ ਜਾਂਦੇ ਸਨ।

ਇਸ ਯਾਤਰਾ ਤੋਂ ਪਰਤ ਕੇ ਸ੍ਰੀ ਚੈਤੰਨ ਨੇ ਗੌੜ (ਬੰਗਾਲ) ਦੇਸ਼ ਵਿਚ ਅਨੇਕ ਵਿਦਵਾਨਾਂ ਤੇ ਭਗਤਾਂ ਨੂੰ ਪ੍ਰੇਰਨਾ ਕੀਤੀ ਕਿ ਬ੍ਰਜ ਵਿਚ ਜਾ ਕੇ ਨਿਵਾਸ ਕਰੋ। ਇਸ ਪ੍ਰੇਰਨਾ ਦੁਆਰਾ ਪ੍ਰਮੁੱਖ ਬ੍ਰਜ-ਨਿਵਾਸੀ ਇਨ੍ਹਾਂ ਦੇ ਭਗਤ ਸਨਾਤਨ ਅਤੇ ਰੂਪ ਹੋਏ ਜਿਨ੍ਹਾਂ ਦਾ ਜ਼ਿਕਰ ਪਹਿਲਾਂ ਆ ਚੁਕਾ ਹੈ। ਇਹ ਆਪਣੇ ਉੱਚੇ ਰਾਜਸੀ ਪਦ ਨੂੰ ਤਿਆਗ ਚੁਕੇ

ਸਨ । ਇਨ੍ਹਾਂ ਪਿਛੋਂ ਗੌੜ ਦੇਸ਼ ਵਿਚੋਂ ਕ੍ਰਿਸ਼ਨ ਭਗਤ ਬਹੁਤ ਗਿਣਤੀ ਵਿਚ ਬ੍ਰਜ ਦੇਸ਼ ਵਲ ਪਿਆਨ ਕਰ ਗਏ । ਇਸ ਸਮੇਂ ਤੀਕ ਵੀ ਵ੍ਰਿੰਦਾਵਣ ਵਿਚ ਬੰਗਾਲ ਤੋਂ ਆਏ ਭਗਤਾਂ ਤੇ ਭਗਤਣੀਆਂ ਦੀ ਗਿਣਤੀ ਬਹੁਤ ਹੁੰਦੀ ਹੈ ।

ਸ੍ਰੀ ਚੈਤੰਨ ਮੁੜ ਨੀਲਾਚਲ ਪਰਬਤ ਉਪਰ ਚਲੇ ਗਏ । ਇਥੇ ਹੀ ਅੰਤ ਸਮੇਂ ਤਕ ਟਿਕੇ । ਇਨ੍ਹਾਂ ਦੇ ਦੁਆਲੇ ਭਗਤਾਂ ਦੀ ਭੀੜ ਲਗੀ ਰਹਿੰਦੀ ਸੀ । ਭਗਤੀ ਦਾ ਪ੍ਰਵਾਹ ਚਲਦਾ ਸੀ । ਭਗਵਤ ਪੁਰਾਣ ਦਾ ਪਾਠ ਹੁੰਦਾ ਅਤੇ ਗੀਤ ਗੋਵਿੰਦ, ਚੰਡੀਦਾਸ ਤੇ ਵਿਦਿਆਪਤੀ ਆਦਿ ਦੀਆਂ ਕ੍ਰਿਸ਼ਨ-ਭਗਤੀ ਦੀਆਂ ਕਾਵਿ-ਰਚਨਾਵਾਂ ਦਾ ਕੀਰਤਨ ਹੁੰਦਾ ਰਹਿੰਦਾ ਸੀ । ਇਥੇ ਸ੍ਰੀ ਚੈਤੰਨ ਦੇ ਪ੍ਰਮੁੱਖ ਭਗਤ ਹਰੀਦਾਸ, ਗਦਾਧਰ ਪੰਡਿਤ, ਰਾਏ ਰਾਮਾਨੰਦ, ਸਰੂਪ, ਦਾਮੋਦਰ, ਰਘੂਨਾਥ ਦਾਸ ਆਦਿਕ ਸਨ । ਬਹੁਤ ਸਾਰੇ ਭਗਤ ਜੋ ਨੀਲਾਚਲ ਉਪਰ ਸਥਾਈ ਢੰਗ ਨਾਲ ਨਹੀਂ ਸਨ ਰਹਿੰਦੇ, ਹਰ ਵਰ੍ਹੇ ਜਗਨ ਨਾਥ ਪੁਰੀ ਦੀ ਤੀਰਥ-ਯਾਤਰਾ ਦੇ ਸਮੇਂ ਇਨ੍ਹਾਂ ਦੇ ਦਰਸ਼ਨਾਂ ਲਈ ਆ ਜਾਂਦੇ ਸਨ । ਇਨ੍ਹਾਂ ਦੀ ਸੰਗਤ ਵਿਚ ਸਾਰੇ ਹੀ ਅਨੰਤ ਰਸ ਮਾਣਦੇ ਸਨ । ਸ੍ਰੀ ਚੈਤੰਨ ਕਿੰਨੀ ਵਾਰੀ ਸਮੁੰਦਰ ਦੇ ਤਟ ਉਪਰ ਕੀਰਤਨ ਤੇ ਭਗਤੀ ਦੇ ਲੋਰ ਵਿਚ ਬੇਸੁਧ ਹੋ ਜਾਂਦੇ ਸਨ । ਇੰਜ ਸੰਮਤ 1590 (ਸੰਨ 1533) ਵਿਚ ਭਗਤੀ ਪ੍ਰਮੋਦ ਦੀ ਦਸ਼ਾ ਵਿਚ ਹੀ ਸਾਗਰ ਦੀਆਂ ਛੱਲਾਂ ਨਾਲ ਰੁੜ੍ਹ ਕੇ ਲੋਪ ਹੋ ਗਏ । ਇਸ ਸਮੇਂ ਇਨ੍ਹਾਂ ਦੀ ਆਯੂ ਕੇਵਲ ਅਠਤਾਲੀ ਵਰ੍ਹੇ ਦੀ ਸੀ । ਇਨ੍ਹਾਂ ਦੇ ਅਕਾਲ ਚਲਾਣੇ ਨਾਲ ਇਨ੍ਹਾਂ ਦੇ ਭਗਤਾਂ ਵਿਚ ਹਾਹਾਕਾਰ ਮੱਚ ਗਈ । ਭਾਵੇਂ ਇਨ੍ਹਾਂ ਦਾ ਸਰੀਰ ਨਾ ਰਿਹਾ, ਪਰ ਇਨ੍ਹਾਂ ਦਾ ਚਲਾਇਆ ਭਗਤੀ-ਪ੍ਰਵਾਹ ਅਤੇ ਮੱਤ ਸਥਾਪਿਤ ਹੋ ਗਿਆ ।

### ਸ੍ਰੀ ਚੈਤੰਨ ਦੀ ਸਿੱਖਿਆ ਅਤੇ ਪ੍ਰਭਾਵ

ਇਨ੍ਹਾਂ ਨੇ ਵੈਸ਼ਣਵ ਮੱਤ ਦੀ ਕ੍ਰਿਸ਼ਨ ਭਗਤੀ ਧਾਰਾ ਚਲਾਈ ਅਤੇ ਲੋਕਾਂ ਵਿਚ ਜਾਤ-ਪਾਤ ਤੋਂ ਉਪਰ ਉੱਠ ਕੇ ਸਰਵਜਨਕ ਭਗਤੀ ਦਾ ਪ੍ਰਚਾਰ ਕੀਤਾ । ਬੰਗਾਲ ਵਿਚ ਸ਼ਾਕਤ ਮੱਤ ਅਤੇ ਤੰਤਰਵਾਦ ਆਦਿਕ ਦੀਆਂ ਕੁਰੀਤੀਆਂ ਪ੍ਰਚਲਿਤ ਸਨ; ਹਿੰਸਾਵਾਦਤਾ ਇਨ੍ਹਾਂ ਦਾ ਭਾਰਾ ਅੰਗ ਸੀ । ਸ੍ਰੀ ਚੈਤੰਨ ਨੇ ਇਨ੍ਹਾਂ ਕੁਰੀਤੀਆਂ ਦੀ ਥਾਵੇਂ ਨਿਰੋਲ ਪ੍ਰਭੂ ਭਗਤੀ ਤੇ ਹਰੀ ਪ੍ਰੇਮ ਦਾ ਪ੍ਰਚਾਰ ਕੀਤਾ । ਬਹੁਤ ਸਾਰੀਆਂ ਕੁਰੀਤੀਆਂ ਜਿਨ੍ਹਾਂ ਵਿਚ ਦੰਭ ਅਤੇ ਅਯੋਗ ਕ੍ਰਿਤੀਆਂ ਸ਼ਾਮਲ ਸਨ, ਇਨ੍ਹਾਂ ਦੇ ਪ੍ਰਚਾਰ ਨਾਲ ਹਟੀਆਂ । ਸ੍ਰੀ ਚੈਤੰਨ ਬਾਰੇ ਨਾਭਾ ਜੀ ਦੀ ਭਗਤਮਾਲਾ ਵਿਚ ਇੰਜ ਵਰਣਨ ਹੋਇਆ ਹੈ :

> ਗੌੜ ਦੇਸ਼ ਪਾਖੰਡ ਮੇਟ ਕੀਓ ਭਜਨ ਪ੍ਰਾਇਣ ।
> ਕਰੁਣਾ ਸਿੰਧ ਕ੍ਰਿਤਗਯ ਭਏ ਅਗਤਿਨ ਗਤਿ ਦਾਇਨ ।

(ਬੰਗਾਲ ਦੇਸ਼ ਦੇ ਪਾਖੰਡ ਨੂੰ ਧਰਮ ਦੇ ਆਸਰੇ ਵਿਚ ਲਿਆਂਦਾ । ਸ੍ਰੀ ਚੈਤੰਨ ਦਇਆ ਦੇ ਸਮੁੰਦਰ ਅਤੇ ਪਰ-ਉਪਕਾਰੀ ਹੋਏ ਹਨ; ਅਤੇ ਜਿਨ੍ਹਾਂ ਨੂੰ ਮੁਕਤੀ ਨਹੀਂ ਮਿਲ

ਸਕਦੀ, ਉਨ੍ਹਾਂ ਨੂੰ ਮੁਕਤੀ ਦਿਵਾਈ।)

ਸ੍ਰੀ ਚੈਤੰਨ ਦਾ ਵਿਅਕਤਿਤਵ ਮਨ ਉਪਰ ਖਿੱਚ ਪਾਉਣ ਵਾਲਾ, ਇਨ੍ਹਾਂ ਦੇ ਵਿਚਾਰ ਸੁੰਦਰ ਅਤੇ ਉਪਦੇਸ਼ ਮਨ-ਮੋਹਕ ਸਨ। ਹਰ ਇਕ ਜੋ ਇਨ੍ਹਾਂ ਦੇ ਪ੍ਰਭਾਵ ਵਿਚ ਆਉਂਦਾ ਸੀ, ਇਨ੍ਹਾਂ ਦਾ ਸ਼ਰਧਾਲੂ ਬਣ ਜਾਂਦਾ ਸੀ। ਬੰਗਾਲ ਦੇਸ਼ ਵਿਚ ਹੁਣ ਤੀਕ ਇਨ੍ਹਾਂ ਦੀ ਪੂਜਾ ਅਤੇ ਉਪਾਸਨਾ ਅਤੇ ਇਨ੍ਹਾਂ ਪ੍ਰਤਿ ਸ਼ਰਧਾ ਜਨਤਾ ਵਿਚਕਾਰ ਪ੍ਰਚਲਿਤ ਹੈ। ਇਨ੍ਹਾਂ ਦੇ ਨਾਂ ਉਪਰ ਗੌੜੀਆਂ ਮੱਤ ਸਥਾਪਿਤ ਹੈ, ਜਿਸ ਦੇ ਅਨੁਯਾਈ ਸਾਰੇ ਭਾਰਤ ਵਿਚ ਫੈਲੇ ਹੋਏ ਹਨ। ਸ੍ਰੀ ਚੈਤੰਨ ਪਿਛੋਂ ਇਨ੍ਹਾਂ ਦਿਆਂ ਭਗਤਾਂ ਨੇ ਇਨ੍ਹਾਂ ਦੇ ਭਗਤੀ ਮੱਤ ਦਾ ਪ੍ਰਚਾਰ ਅਤੇ ਮਾਨ ਕਾਇਮ ਰਖਿਆ ਹੈ। ਸ੍ਰੀ ਚੈਤੰਨ ਮਹਾਂਪ੍ਰਭੂ ਭਾਰਤੀ ਇਤਿਹਾਸ ਦੇ ਉਸ ਕਾਲ ਵਿਚ ਹੋਏ, ਜਦੋਂ ਭਾਰਤ ਦੀ ਆਤਮਾ ਵਿਚ ਜਾਗ੍ਰਿਤੀ ਆਈ। ਇਹ ਕਾਲ ਸ੍ਰੀ ਰਾਮਾਨੰਦ, ਭਗਤ ਕਬੀਰ, ਗੁਰੂ ਨਾਨਕ ਦੇਵ, ਭਗਤ ਰਵੀਦਾਸ ਅਤੇ ਹੋਰ ਇਸੇ ਪੰਕਤੀ ਦੇ ਮਹਾਂਪੁਰਖਾਂ ਦਾ ਹੈ। ਭਾਰਤਵਰਸ਼ ਨੇ ਸੰਤਾਂ ਦੁਆਰਾ ਜਨਤਾ ਨੂੰ ਸੁੱਚੇ ਜੀਵਨ ਦਾ ਉਪਦੇਸ਼ ਦਿੱਤਾ ਹੈ। ਸ੍ਰੀ ਚੈਤੰਨ ਨੇ ਵੀ ਅਜਿਹੇ ਉਪਦੇਸ਼ ਵਿਚ ਭਾਰਾ ਹਿੱਸਾ ਪਾਇਆ ਹੈ।

# ਗੁਰੂ ਗੋਬਿੰਦ ਸਿੰਘ

(1666-1708)

ਗੁਰੂ ਗੋਬਿੰਦ ਸਿੰਘ ਸਿੱਖ ਪੰਥ ਦੇ ਦਸਵੇਂ ਤੇ ਅੰਤਿਮ ਗੁਰੂ ਸਨ, ਅਤੇ ਸਿੱਖ ਜਿਸ ਰੂਪ ਵਿਚ ਹੁਣ ਦਿਸਦੇ ਹਨ, ਉਨ੍ਹਾਂ ਨੇ ਹੀ ਦਿੱਤਾ। ਇਸ ਦਾ ਵਿਸਤਾਰ ਅੱਗੇ ਚਲ ਕੇ ਦਸਿਆ ਜਾਵੇਗਾ। ਗੁਰੂ ਗੋਬਿੰਦ ਸਿੰਘ ਨੌਂਵੇਂ ਗੁਰੂ ਤੇਗ਼ ਬਹਾਦਰ ਜੀ ਦੇ ਸਪੁੱਤਰ ਸਨ, ਅਤੇ ਅਜਿਹੇ ਵੰਸ਼ ਵਿਚੋਂ ਸਨ ਜਿਸ ਨੇ ਗੁਰੂ, ਪ੍ਰਭੂ-ਭਗਤ, ਸ਼ਹੀਦ ਅਤੇ ਪਰਉਪਕਾਰੀ ਜਨ ਪੈਦਾ ਕੀਤੇ ਸਨ। ਇਨ੍ਹਾਂ ਦਾ ਜਨਮ ਮਾਤਾ ਗੁਜਰੀ ਜੀ ਦੀ ਕੁੱਖ ਤੋਂ ਸੰਮਤ 1723 ਬਿਕਰਮੀ (ਸੰਨ 1666) ਵਿਚ ਪਟਨੇ ਸ਼ਹਿਰ ਵਿਚ ਹੋਇਆ। ਉਦੋਂ ਇਨ੍ਹਾਂ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਆਸਾਮ ਦੇਸ਼ ਵੱਲ ਗਏ ਹੋਏ ਸਨ, ਤਾਂ ਜੋ ਉਥੋਂ ਦੇ ਅਹੋਮ ਰਾਜੇ ਅਤੇ ਮੁਗ਼ਲ ਫ਼ੌਜ ਦੇ ਸੈਨਾਪਤੀ ਰਾਜਾ ਰਾਮ ਸਿੰਘ ਵਿਚਕਾਰ ਸੁਲਾਹ ਕਰਾਕੇ ਜੋ ਲੜਾਈ ਅਤੇ ਡਬਾਹੀ ਹੋਣੀ ਸੀ ਉਸ ਨੂੰ ਰੋਕ ਸਕਣ। ਇਸ ਵਿਚ ਗੁਰੂ ਤੇਗ਼ ਬਹਾਦਰ ਜੀ ਸਫਲ ਹੋਏ। ਗੁਰੂ ਗੋਬਿੰਦ ਸਿੰਘ ਜੀ ਦੇ ਬਾਲਪਣ ਦੇ ਪਹਿਲੇ ਪੰਜ ਵਰ੍ਹੇ ਪਟਨੇ ਵਿਚ ਹੀ ਬੀਤੇ। ਇਨ੍ਹਾਂ ਦੇ ਜਨਮ ਅਸਥਾਨ ਉਪਰ ਹੁਣ ਆਲੀਸ਼ਾਨ ਸ੍ਰੀ ਹਰਿਮੰਦਰ ਸਾਹਿਬ ਉਸਰਿਆ ਹੈ, ਜਿਸ ਦੇ ਦੁਆਲੇ ਭਾਰੀ ਅਤੇ ਸੁੰਦਰ ਨਿਵਾਸ ਅਸਥਾਨ ਹੈ, ਸਕੂਲ ਅਤੇ ਹਸਪਤਾਲ ਚਲ ਰਹੇ ਹਨ, ਅਤੇ ਨਿਤ ਲੰਗਰ ਵਰਤਦਾ ਹੈ। ਇਸ ਸਥਾਨ ਨੂੰ ਸਿੱਖ ਕੌਮ ਦੇ ਚੌਹਾਂ ਤਖਤਾਂ ਵਿਚੋਂ ਮੰਨਿਆ ਜਾਂਦਾ ਹੈ, ਅਤੇ ਇਸ ਦਾ ਭਾਰਾ ਸਤਿਕਾਰ ਹੈ। ਬਾਲਪਣ ਵਿਚ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਦਾ ਨਾਮ ਉਦੋਂ ਗੋਬਿੰਦ ਰਾਏ ਸੀ, ਗੰਗਾ ਦੇ ਤਟ ਉਪਰ, ਜੋ ਜਨਮ ਸਥਾਨ ਤੋਂ ਬਹੁਤ ਨੇੜੇ ਹੈ ਖੇਡਦੇ ਵਿਚਰਦੇ ਸਨ। ਜੋਧਮਈ ਖੇਡਾਂ ਖੇਡਦੇ ਸਨ, ਅਤੇ ਇਨ੍ਹਾਂ ਦਾ ਸਰੀਰ ਸੁੰਦਰ, ਸੁਸਥ ਅਤੇ ਅਲੌਕਿਕ ਪਵਿੱਤਰਤਾ ਦਾ ਪ੍ਰਭਾਵ ਪਾਉਣ ਵਾਲਾ ਸੀ।

ਇਨ੍ਹਾਂ ਦੀ ਪੰਜ ਕੁ ਵਰ੍ਹੇ ਦੀ ਆਯੂ ਉਪਰੰਤ ਗੁਰੂ ਤੇਗ਼ ਬਹਾਦਰ ਜੀ ਨੇ ਆਪਣਾ ਪਰਿਵਾਰ ਪੰਜਾਬ ਭੇਜ ਦਿੱਤਾ ਜਿਥੇ ਉਨ੍ਹਾਂ ਭਗਤੀ ਅਤੇ ਅਭਿਆਸ ਲਈ ਸਤਲੁਜ ਦੇ ਕੰਢੇ ਸ਼ਿਵਾਲਕ ਦੀਆਂ ਪਹਾੜੀਆਂ ਦੀ ਤਲੇਟੀ ਵਿਚ ਇਕ ਨਿਵਾਸ ਬਣਾਇਆ ਸੀ ਜਿਸ ਦਾ ਨਾਮ ਅਨੰਦਪੁਰ ਰਖਿਆ। ਇਸ ਅਸਥਾਨ ਉਪਰ ਪੁਜ ਕੇ ਵੀ ਬਾਲਕ ਗੋਬਿੰਦ ਰਾਏ ਜੀ ਉਂਞ ਹੀ ਜੋਧਮਈ ਕਰਤਵਾਂ ਦੀ ਸਿੱਖਿਆ ਲੈਂਦੇ ਰਹੇ, ਅਤੇ ਭਾਰੀ ਨਿਰਭੈਤਾ ਨਾਲ ਜੰਗਲੀ ਜਾਨਵਰਾਂ ਦਾ ਪਿਛਾ ਕਰਦੇ ਅਤੇ ਸ਼ੇਰ ਚਿਤਰੇ ਆਦਿ ਜਾਨਵਰਾਂ

ਦਾ ਸ਼ਿਕਾਰ ਕਰਦੇ ਰਹੇ । ਬੌਧਿਕ ਪੱਖ ਤੋਂ ਇਨ੍ਹਾਂ ਸੰਸਕ੍ਰਿਤ, ਹਿੰਦੀ, ਫ਼ਾਰਸੀ ਆਦਿ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਜਿਵੇਂ ਗੁਰੂ ਘਰ ਦੀ ਮਰਿਆਦਾ ਸੀ, ਸਿੱਖਿਆ-ਦਾਇਕ ਅਤੇ ਅਧਿਆਤਮਿਕ ਕਾਵਿ ਦੀ ਰਚਨਾ ਦਾ ਅਭਿਆਸ ਪ੍ਰਾਪਤ ਕੀਤਾ । ਇਸ ਗੁਣ ਵਿਚ ਗੁਰੂ ਜੀ ਬਹੁਤ ਨਿਪੁੰਨ ਸਨ, ਅਤੇ ਇਨ੍ਹਾਂ ਦੀਆਂ ਰਚੀਆਂ ਕਿੰਨੀਆਂ ਹੀ ਡੂੰਘੇ ਭਾਵਾਂ ਅਤੇ ਪ੍ਰਭੂ ਭਗਤੀ ਦੀਆਂ ਬਾਣੀਆਂ ਹਨ ਜਿਨ੍ਹਾਂ ਦਾ ਪਾਠ ਆਮ ਕੀਤਾ ਜਾਂਦਾ ਹੈ ।

ਗੁਰੂ ਗੋਬਿੰਦ ਸਿੰਘ ਜੀ ਹਾਲੀ ਬਾਲਪਣ ਵਿਚ ਹੀ ਸਨ ਕਿ ਪੰਜਾਬ ਅਤੇ ਭਾਰਤ ਦਿਆਂ ਹੋਰਾਂ ਪ੍ਰਾਂਤਾਂ ਦਿਆਂ ਲੋਕਾਂ ਨੂੰ ਇਕ ਭਾਰੀ ਸੰਕਟ ਦਾ ਸਾਹਮਣਾ ਕਰਨਾ ਪਿਆ । ਉਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਦਿੱਲੀ ਦੇ ਤਖ਼ਤ ਉਪਰ ਸੀ । ਉਸ ਦੀ ਨੀਤੀ ਇਹ ਸੀ ਕਿ ਵੱਧ ਤੋਂ ਵੱਧ ਲੋਕਾਂ ਨੂੰ ਇਸਲਾਮ ਧਰਮ ਵਿਚ ਸ਼ਾਮਿਲ ਕੀਤਾ ਜਾਵੇ; ਅਤੇ ਇਸ ਪਰਯੋਜਨ ਦੀ ਪੂਰਤੀ ਲਈ ਉਸ ਨੇ ਰਾਜਸੀ ਪੱਖ ਤੋਂ ਕਈ ਅਜਿਹੇ ਹੁਕਮ ਜਾਰੀ ਕੀਤੇ ਜਿਨ੍ਹਾਂ ਨੂੰ ਭਾਰੀ ਅਨਿਆਕਾਰੀ ਅਤੇ ਅਤਿਆਚਾਰੀ ਵਿਵਹਾਰ ਹੀ ਕਿਹਾ ਜਾ ਸਕਦਾ ਸੀ । ਇਸ ਨਾਲ ਸਭ ਪਾਸੇ ਜੋ ਲੋਕ ਮੁਸਲਮਾਨ ਨਹੀਂ ਸਨ ਉਨ੍ਹਾਂ ਵਿਚਕਾਰ ਹਾਹਾਕਾਰ ਮਚ ਗਈ, ਅਤੇ ਕਿੰਨੇ ਹੀ ਲੋਕ ਆਪਣੇ ਧਰਮ ਨੂੰ ਨਾ ਛੱਡਣ ਦੇ ਦ੍ਰਿੜ੍ਹ ਸੰਕਲਪ ਕਰਕੇ ਦੁੱਖੀ ਹੋਏ, ਅਤੇ ਇੰਜ ਦੇਸ਼ ਦੇ ਵਸਨੀਕ ਬੜੀ ਪੀੜਾ ਵਿਚ ਫਸੇ ਹੋਏ ਸਨ । ਗੁਰੂ ਘਰ, ਜਿਸ ਦੀ ਗੱਦੀ ਉਪਰ ਹੁਣ ਗੁਰੂ ਤੇਗ ਬਹਾਦਰ ਸਥਾਪਿਤ ਸਨ, ਸਦਾ ਨਿਆਂ, ਸੱਚੇ ਵਿਹਾਰ ਅਤੇ ਸਹਿਣਸ਼ੀਲ ਦਾ ਸਮਰਥਕ ਚਲਾ ਆਇਆ ਹੈ । ਭਾਵੇਂ ਗੁਰੂ ਤੇਗ ਬਹਾਦਰ ਜੀ ਰਾਜਸੀ ਕੰਮਾਂ ਵਿਚ ਤਾਂ ਆਪਣੇ ਆਪ ਨੂੰ ਪਾਉਣਾ ਨਹੀਂ ਸੀ ਚਾਹੁੰਦੇ, ਪਰ ਇਸ ਦਸ਼ਾ ਵਿਚ ਜਦੋਂ ਲੋਕ ਕਰੋੜਾਂ ਦੀ ਗਿਣਤੀ ਵਿਚ ਦੁੱਖੀ ਸਨ, ਉਨ੍ਹਾਂ ਦਾ ਹਿਰਦਾ ਵੀ ਅਤਿਅੰਤ ਪੀੜਤ ਹੋਇਆ । ਇਨ੍ਹਾਂ ਹੀ ਦਿਨਾਂ ਵਿਚ ਕਸ਼ਮੀਰ ਤੋਂ ਕੁਝ ਪੰਡਿਤ ਉਨ੍ਹਾਂ ਪਾਸ ਅਨੰਦਪੁਰ ਪੁਜੇ ਅਤੇ ਉਨ੍ਹਾਂ ਨੂੰ ਬੜੇ ਦੁਖ ਨਾਲ ਦਸਿਆ ਕਿ ਸਾਡੇ ਦੇਸ਼ ਵਿਚ ਲੋਕਾਂ ਉਪਰ ਭਾਰੀ ਜਬਰ ਕਰਕੇ ਉਨ੍ਹਾਂ ਤੋਂ ਉਨ੍ਹਾਂ ਦਾ ਧਰਮ ਛੁਡਾਇਆ ਜਾ ਰਿਹਾ ਹੈ । ਗੁਰੂ ਤੇਗ ਬਹਾਦਰ ਜੀ ਪਹਿਲਾਂ ਹੀ ਇਸੇ ਚਿੰਤਾ ਵਿਚ ਸਨ ਕਿ ਕਿਵੇਂ ਅਤਿਆਚਾਰ ਬੰਦ ਹੋਵੇ । ਸੋ ਹੁਣ ਉਹ ਦ੍ਰਿੜ੍ਹ ਸੰਕਲਪ ਧਾਰ ਕੇ ਮਨੁੱਖ ਮਾਤਰ ਦੇ ਕਲਿਆਣ ਹਿਤ ਦਿੱਲੀ ਵੱਲ ਰਵਾਨਾ ਹੋ ਗਏ ਜਿਥੇ ਉਨ੍ਹਾਂ ਦਾ ਇਰਾਦਾ ਬਾਦਸ਼ਾਹ ਨੂੰ ਮਿਲ ਕੇ ਉਸ ਨੂੰ ਅਨਿਆਂ ਤੋਂ ਹੋੜਨ ਦੀ ਪ੍ਰੇਰਨਾ ਕਰਨਾ ਸੀ । ਰਸਤੇ ਵਿਚ ਉਹ ਅੰਬਾਲੇ, ਪਟਿਆਲੇ, ਸੁਨਾਮ, ਨਰਵਾਣੇ, ਜੀਂਦ, ਰੋਹਤਕ, ਆਦਿ ਦਿਆਂ ਇਲਾਕਿਆਂ ਵਿਚੋਂ ਲੰਘੇ, ਭਾਵੇਂ ਉਦੋਂ ਇਨ੍ਹਾਂ ਸਾਰਿਆਂ ਦੇ ਇਹੋ ਨਾਮ ਨਹੀਂ ਸਨ । ਹਰ ਥਾਂ ਉਨ੍ਹਾਂ ਨੇ ਪ੍ਰਭੂ ਭਗਤੀ ਦਾ ਪ੍ਰਚਾਰ ਕੀਤਾ, ਲੋਕਾਂ ਨੂੰ ਸੱਚੇ ਧਰਮ ਦਾ ਮਾਰਗ ਦਰਸਾਇਆ, ਅਤੇ ਸੰਸਾਰ ਦੀ ਝੂਠੀ ਖਿੱਚ ਤੋਂ ਮਨਾਂ ਨੂੰ ਵਰਜਿਆ । ਇਵੇਂ ਪ੍ਰਚਾਰ ਕਰਦੇ ਹੋਏ ਆਗਰੇ ਤਕ ਪੁਜੇ । ਉਨ੍ਹਾਂ ਦੇ ਪ੍ਰਚਾਰ ਨਾਲ ਲੋਕਾਂ ਵਿਚ ਉਤਸ਼ਾਹ ਉਗਵਿਆ ਅਤੇ ਜਿਹੜੇ ਲੋਕੀਂ ਪਹਿਲਾਂ ਭੇਡਾਂ ਵਾਂਗ

ਨਿਗੂਣੇ ਅਤੇ ਕਾਇਰ ਸਨ, ਹੁਣ ਆਪਣੇ ਧਰਮ ਦੀ ਰੱਖਿਆ ਹਿਤ ਤੱਤਪਰ ਦਿਸਣ ਲਗੇ। ਇਸ ਦਸ਼ਾ ਨੂੰ ਤੱਕ ਕੇ ਓਦੋਂ ਦੀ ਬਾਦਸ਼ਾਹੀ ਸਰਕਾਰ ਨੇ ਗੁਰੂ ਤੇਗ ਬਹਾਦਰ ਜੀ ਨੂੰ ਕਈ ਤਰ੍ਹਾਂ ਦੇ ਝੂਠੇ ਦੋਸ਼ ਲਗਾ ਕੇ ਗ੍ਰਿਫ਼ਤਾਰ ਕਰ ਲਿਆ, ਅਤੇ ਕੈਦ ਵਿਚ ਦਿੱਲੀ ਲੈ ਆਂਦਾ।

ਦਿੱਲੀ ਵਿਚ ਉਨ੍ਹਾਂ ਨੂੰ ਕਿਹਾ ਗਿਆ ਕਿ ਉਹ ਆਪਣਾ ਧਰਮ ਤਿਆਗਣ, ਜਾਂ ਮਾਰੇ ਜਾਣ ਦਾ ਦੰਡ ਭੁਗਤਣ ਲਈ ਤਿਆਰ ਹੋਣ। ਗੁਰੂ ਜੀ ਨੇ ਧਰਮ ਤਾਂ ਕੀ ਤਿਆਗਣਾ ਸੀ। ਬਿਨਾਂ ਸੀ ਉਚਾਰਣ ਦੇ ਅਡੋਲ ਰਹਿ ਕੇ ਜੋ ਸਜ਼ਾ ਮਿਲੀ ਉਸ ਨੂੰ ਸਹਾਰਿਆ। ਸੰਮਤ 1732 (ਸੰਨ 1675) ਵਿਚ ਉਨ੍ਹਾਂ ਨੂੰ ਬਾਦਸ਼ਾਹੀ ਲਾਲ ਕਿਲੇ ਦੇ ਨੇੜੇ ਚਾਂਦਨੀ ਚੌਕ ਦੀ ਕੋਤਵਾਲੀ ਦੇ ਚਬੂਤਰੇ ਉਪਰ ਕਤਲ ਕੀਤਾ ਗਿਆ। ਉਸ ਸਥਾਨ ਉੱਪਰ ਹੁਣ ਦਿੱਲੀ ਵਿਚ ਸੀਸਗੰਜ ਗੁਰਦੁਆਰੇ ਦੀ ਗੌਰਵਸ਼ਾਲੀ ਇਮਾਰਤ ਬਣੀ ਹੋਈ ਹੈ, ਜੋ ਉਸ ਅਦੁੱਤੀ ਸ਼ਹੀਦੀ ਦੀ ਯਾਦ ਦੁਆਉਂਦੀ ਹੈ।

(2)

ਪਿਤਾ ਦੇ ਸ਼ਹੀਦ ਹੋਣ ਦੇ ਸਮੇਂ ਗੁਰੂ ਗੋਬਿੰਦ ਸਿੰਘ ਦੀ ਆਯੂ ਕੇਵਲ ਨੌਂ ਵਰ੍ਹੇ ਦੀ ਸੀ। ਇਸ ਬਾਲ ਵਰਸ ਵਿਚ ਇੰਨਾ ਭਾਰੀ ਸੰਕਟ ਆ ਪਿਆ। ਸਮੇਂ ਦੀ ਸਰਕਾਰ ਇਨ੍ਹਾਂ ਦੇ ਵੰਸ਼ ਦੀ ਵਿਰੋਧੀ ਸੀ। ਇਸ ਦੇ ਨਾਲ ਹੀ ਥਾਏ ਪ੍ਰਥਾਏ ਸਿੱਖ ਸੰਗਤਾਂ ਜਿਨ੍ਹਾਂ ਨੇ ਗੁਰੂ ਤੇਗ ਬਹਾਦਰ ਦੇ ਸ਼ਹੀਦ ਹੋਣ ਦੀ ਖ਼ਬਰ ਸੁਣੀ, ਉਨ੍ਹਾਂ ਦਿਆਂ ਮਨਾਂ ਉਪਰ ਭੈ ਛਾ ਜਾਣਾ ਸੁਭਾਵਕ ਸੀ। ਸੋ ਇਸ ਸਾਰੇ ਮਹਾਨ ਕਾਰਜ ਨੂੰ ਸੰਭਾਲਣ, ਇਸ ਭੈ ਨੂੰ ਦੂਰ ਕਰਨ ਅਤੇ ਸੰਗਤਾਂ ਨੂੰ ਭਗਤੀ ਅਤੇ ਬੀਰਤਾ ਦੇ ਮਾਰਗ ਉਪਰ ਚਲਾਉਣ ਦੀ ਜ਼ਿੰਮੇਦਾਰੀ ਇਸ ਨਾਜ਼ਕ ਉਮਰ ਦੇ ਬਾਲ ਉੱਪਰ ਆ ਪਈ। ਪਰ ਗੁਰੂ ਗੋਬਿੰਦ ਸਿੰਘ ਸਾਧਾਰਣ ਬਾਲਕ ਨਹੀਂ ਸਨ। ਉਨ੍ਹਾਂ ਨੂੰ ਅਲੌਕਿਕ ਦੈਵੀ ਸ਼ਕਤੀ ਅਤੇ ਬੀਰਤਾ ਭਰਿਆ ਹਿਰਦਾ ਪ੍ਰਦਾਨ ਹੋਇਆ ਸੀ। ਸੋ ਉਹ ਕਾਰਜ ਜੋ ਹੋਰ ਕੋਈ ਮਨੁੱਖ ਇਨ੍ਹਾਂ ਹਾਲਾਤ ਦੇ ਹੁੰਦੇ ਹੋਏ ਅਸੰਭਵ ਹੀ ਸਮਝੇ, ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂ ਦੀ ਟੇਕ ਲੈ ਕੇ ਆਪਣੇ ਉਪਰ ਲਿਆ। ਉਨ੍ਹਾਂ ਦੀ ਬਾਣੀ ਵਿਚ ਅਥਾਹ ਵਿਸ਼ਵਾਸ, ਆਸ਼ਾਵਾਦ ਅਤੇ ਨਿਰਭੈਤਾ ਝਲਕਦੀ ਹੈ। ਇਨ੍ਹਾਂ ਗੁਣਾਂ ਦਾ ਉਨ੍ਹਾਂ ਨੇ ਪ੍ਰਚਾਰ ਵੀ ਕੀਤਾ, ਅਤੇ ਇਨ੍ਹਾਂ ਦੀ ਮਿਸਾਲ ਆਪਣੇ ਜੀਵਨ ਵਿਚ ਦਰਸਾਈ।

ਹੁਣ ਉਹ ਆਨੰਦਪੁਰ ਦੇ ਚੌਗਿਰਦੇ ਵਿਚ ਵਧੇਰੇ ਸ਼ਸਤਰ-ਵਿਦਿਆ ਦੀ ਸਿੱਖਿਆ ਪ੍ਰਾਪਤ ਕਰਦੇ ਰਹੇ; ਬੌਧਿਕ ਵਿਦਿਆ ਵਿਚ ਹੋਰ ਨਿਪੁੰਨਤਾ ਪ੍ਰਾਪਤ ਕੀਤੀ, ਅਤੇ ਭਾਰਤ ਦੇ ਗਿਆਨ ਅਤੇ ਅਧਿਆਤਮਕਤਾ ਦੇ ਭੰਡਾਰੇ ਨੂੰ ਪੂਰੀ ਤਰ੍ਹਾਂ ਖੋਜਿਆ। ਉਨ੍ਹਾਂ ਆਪਣੇ ਜਨਮ ਤੋਂ ਪੂਰਵ ਅਤੇ ਬਾਲਪਣ ਦੇ ਜੀਵਨ ਦੀ ਕਥਾ ਆਪਣੀ ਕਾਵਿ-ਜੀਵਨੀ 'ਬਚਿਤਰ ਨਾਟਕ' ਵਿਚ ਵਰਣਨ ਕੀਤੀ ਹੈ। ਇਥੇ ਆਪਣੇ ਵੰਸ਼, ਆਪਣੇ ਮੁੱਢਲੇ ਕਸ਼ਟਮਈ

ਅਭਿਆਸ ਅਤੇ ਉਨ੍ਹਾਂ ਲੜਾਈਆਂ ਦਾ ਬਿਆਨ ਕੀਤਾ ਹੈ ਜੋ ਇਨ੍ਹਾਂ ਦੇ ਸਿਰ ਉਪਰ ਕਈ ਨੇੜੇ ਦੇ ਰਾਜਿਆਂ ਨੇ ਠੋਸੀਆਂ। ਅਨੰਦਪੁਰ ਤੋਂ ਵਧੇਰੇ ਸੁਰੱਖਿਅਤ ਸਥਾਨ ਉਪਰ ਆਉਣ ਦੀ ਲੋੜ ਭਾਸੀ, ਤਾਂ ਜਮਨਾ ਦੇ ਤਟ ਉਪਰ ਇਕ ਸਥਾਨ 'ਪਾਉਂਟੇ' ਆ ਰਹੇ। ਇਹ ਪ੍ਰਸਿੱਧ ਯਾਤਰਾ ਸਥਾਨ ਹੈ, ਮਹਾਨ ਗੁਰਦੁਆਰਾ ਅਤੇ ਚੰਗਾ ਵਸਿਆ ਨਗਰ ਹੈ। ਓਦੋਂ ਇਹ ਜੰਗਲ ਹੀ ਸੀ। ਹਿਮਾਚਲ ਪ੍ਰਦੇਸ਼ ਵਿਚ, ਯਮੁਨਾਨਗਰ ਤੋਂ ਡੇਹਰਾਦੂਨ ਵੱਲ ਜਾਣ ਵਾਲੀ ਸੜਕ ਉਪਰ ਇਹ ਰਮਣੀਕ ਥਾਂ ਹੈ। ਇਥੇ ਗੁਰੂ ਜੀ ਨੇ ਚਰਨ ਟਿਕਾਏ ਤਾਂ ਸੰਗਤਾਂ ਨੇ ਇਸ ਦਾ ਨਾਮ ਪਾਉਂਟਾ ਰਖਿਆ ਜੋ ਹੁਣ ਪਾਉਂਟਾ ਸਾਹਿਬ ਨਾਂ ਨਾਲ ਪ੍ਰਸਿੱਧ ਹੈ। ਇਥੇ ਗੁਰੂ ਜੀ ਪਾਸ ਸ਼ਸਤਰ ਵਿਦਿਆ ਦੇ ਧਨੀ ਸਿੱਖ ਸੈਨਿਕ ਭਾਰੀ ਗਿਣਤੀ ਵਿਚ ਪੰਜਾਬ ਅਤੇ ਹੋਰਾਂ ਪ੍ਰਦੇਸ਼ਾਂ ਤੋਂ ਆਉਣ ਲਗੇ। ਗੁਰੂ ਜੀ ਨੇ ਭਰ ਜੁਆਨੀ ਵਿਚ ਇਥੇ ਸ਼ਿਕਾਰ ਖੇਡਿਆ, ਸ਼ਸਤਰ ਵਿਦਿਆ ਦੇ ਹੁਨਰ ਵਿਖਾਏ। ਇਸ ਦੇ ਨਾਲ ਹੀ ਕਾਵਿ-ਬਾਣੀ ਦੀ ਰਚਨਾ ਜਾਰੀ ਰਹੀ। ਇਥੇ ਇਨ੍ਹਾਂ ਦੇ ਬਵੰਜਾ ਕਵੀ ਸਨਮੁੱਖ ਸਨ ਜੋ ਪੁਰਾਤਨ ਧਾਰਮਿਕ ਸਾਹਿਤ ਦਾ ਹਿੰਦੀ ਕਾਵਿ ਵਿਚ ਅਨੁਵਾਦ ਕਰਦੇ ਸਨ। ਗੁਰੂ ਜੀ ਨੇ ਆਪ ਵੀ ਇਥੇ ਕਈ ਬਾਣੀਆਂ ਰਚੀਆਂ। ਸਮੇਂ ਸਮੇਂ ਸਿਰ ਕਵੀ ਦਰਬਾਰ ਹੁੰਦੇ ਸਨ, ਅਤੇ ਸੁੰਦਰ ਰਚਨਾ ਕਰਨ ਵਾਲੇ ਕਵੀਆਂ ਨੂੰ ਸਨਮਾਨਿਆ ਜਾਂਦਾ ਸੀ। ਇੰਜ ਸਮਾਂ ਲੰਘਦਾ ਗਿਆ। ਜਮਨਾ ਦੇ ਰਮਣੀਕ ਸਥਾਨ ਉਪਰ ਗੁਰੂ ਜੀ ਦਾ ਗੌਰਵ ਅਤੇ ਉਨ੍ਹਾਂ ਦੇ ਸਿੱਖਾਂ ਦੀ ਗਿਣਤੀ ਵਧੀ।

ਇਸ ਸਮੇਂ ਆਸ ਪਾਸ ਦੇ ਕਈ ਪਹਾੜੀ ਰਾਜੇ ਗੁਰੂ ਜੀ ਨਾਲ ਈਰਖਾ ਕਰਨ ਲੱਗੇ। ਉਨ੍ਹਾਂ ਦੇ ਸਲਾਹਕਾਰ ਦੋ ਤਰ੍ਹਾਂ ਦੇ ਲੋਕ ਸਨ–ਇਕ ਤਾਂ ਰਾਜਪੂਤ ਸਨ ਜੋ ਆਪਣੇ ਆਪ ਨੂੰ ਸੰਸਾਰ ਦੀ ਉੱਤਮ ਜਾਤੀ ਸਮਝਦੇ ਸਨ, ਅਤੇ ਵੰਸ਼ ਅਤੇ ਕੁਲ ਦੇ ਅਭਿਮਾਨ ਵਿਚ ਮੱਤੇ ਹੋਏ ਸਨ। ਇਨ੍ਹਾਂ ਨੂੰ ਗੁਰੂ ਜੀ ਦਾ ਅਖੌਤੀ ਨੀਵੀਆਂ ਜਾਤੀਆਂ ਦੇ ਲੋਕਾਂ ਨੂੰ ਸ਼ਸਤਰਧਾਰੀ ਬਣਾਉਣਾ ਅਤੇ ਬੀਰਤਾ ਅਤੇ ਸਨਮਾਨ ਪ੍ਰਦਾਨ ਕਰਨਾ ਆਪਣੇ ਘੁਮੰਡ ਦੀ ਹਾਨੀ ਪ੍ਰਤੀਤ ਹੋਇਆ। ਸੋ ਇਨ੍ਹਾਂ ਇਹ ਮੱਤਾ ਪਕਾਇਆ ਕਿ ਗੁਰੂ ਜੀ ਨੂੰ ਉਸ ਸਥਾਨ ਤੋਂ ਨਿਕਲਣ ਉਪਰ ਮਜਬੂਰ ਕੀਤਾ ਜਾਵੇ। ਦੂਜੇ ਇਨ੍ਹਾਂ ਦੇ ਸਲਾਹਕਾਰ ਪਰੰਪਰਾਵਾਦੀ ਬ੍ਰਾਹਮਣ ਸਨ। ਇਹ ਗੁਰੂ ਜੀ ਦੀ ਉਸ ਪ੍ਰਥਾ ਨੂੰ ਜੋ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਚਲੀ ਆਉਂਦੀ ਸੀ ਅਤੇ ਜਿਸ ਦੁਆਰਾ ਜਾਤੀ ਅਤੇ ਕਰਮਕਾਂਡ ਨੂੰ ਤੁੱਛ ਸਮਝਿਆ ਜਾਂਦਾ ਸੀ, ਧਰਮ ਦਾ ਵਿਰੋਧ ਸਮਝਦੇ ਸਨ। ਸੋ ਇਨ੍ਹਾਂ ਨੇ ਵੀ ਰਾਜਪੂਤਾਂ ਦੀ ਪੁਸ਼ਟੀ ਕੀਤੀ, ਅਤੇ ਇਹ ਨਿਸ਼ਚਾ ਕੀਤਾ ਕਿ ਗੁਰੂ ਜੀ ਨੂੰ ਦਬਾਇਆ ਜਾਵੇ। ਇਹ ਸਭ ਲੋਕ ਦੂਰ ਦ੍ਰਿਸ਼ਟੀ ਵਾਲੇ ਨਹੀਂ ਸਨ। ਇਨ੍ਹਾਂ ਨੂੰ ਇਹ ਸੋਝੀ ਨਹੀਂ ਸੀ ਕਿ ਜਨਤਾ ਨੂੰ ਸ਼ਸਤਰਧਾਰੀ ਬਣਾ ਕੇ ਅਤੇ ਉਸ ਵਿਚੋਂ ਭਰਮ ਦੂਰ ਕਰਕੇ ਗੁਰੂ ਜੀ ਤਾਂ ਉਸ ਹਿੰਦੂ ਜਾਤੀ ਨੂੰ ਸੁਰਜੀਤ ਅਤੇ ਬਲਵਾਨ ਕਰ ਰਹੇ ਸਨ ਜਿਸ ਦੇ ਇਹ ਰਾਜਪੂਤ ਅਤੇ ਪਰੋਹਿਤ

ਆਪਣੇ ਆਪ ਨੂੰ ਨੇਤਾ ਸਮਝਦੇ ਸਨ। ਸੋ ਇਨ੍ਹਾਂ ਨੇ ਆਪਣੀ ਅਲਪਬੁੱਧੀ ਕਰਕੇ ਗੁਰੂ ਜੀ ਦੇ ਉਪਕਾਰ ਨੂੰ ਨਾ ਸਮਝਿਆ, ਅੰਨ੍ਹੇਵਾਹ ਆਪਣੇ ਰਾਜਸੀ ਗੌਰਵ ਨੂੰ ਕਾਇਮ ਰਖਣ ਲਈ ਵਿਰੋਧ ਕੀਤਾ, ਮਾਨੋਂ ਆਪਣੀਆਂ ਜੜਾਂ ਉੱਪਰ ਆਪ ਹੀ ਕੁਹਾੜਾ ਚਲਾਇਆ।

ਸੰਮਤ 1745 (ਸੰਨ 1688) ਵਿਚ ਕਈ ਰਾਜੇ, ਜਿਨ੍ਹਾਂ ਵਿਚੋਂ ਫ਼ਤਹ ਸ਼ਾਹ, ਭੀਮ ਚੰਦ ਅਤੇ ਹਰੀ ਚੰਦ ਪ੍ਰਮੁੱਖ ਸਨ, ਗੁਰੂ ਗੋਬਿੰਦ ਸਿੰਘ ਜੀ ਉਪਰ ਪਾਉਂਟੇ ਵੱਲ ਚੜ੍ਹ ਕੇ ਆਏ। ਗੁਰੂ ਜੀ ਨੇ ਪਾਉਂਟੇ ਤੋਂ ਕੁਝ ਕੁ ਵਿਥ ਉਪਰ ਭੰਗਾਣੀ ਦੇ ਸਥਾਨ ਉਪਰ ਇਨ੍ਹਾਂ ਦਾ ਮੁਕਾਬਲਾ ਕੀਤਾ। ਬੜਾ ਭਾਰੀ ਰਣ ਮਚਿਆ। ਕਈ ਰਾਜੇ ਜਿਨ੍ਹਾਂ ਵਿਚ ਫ਼ਤਹ ਸ਼ਾਹ ਅਤੇ ਹਰੀ ਚੰਦ ਸ਼ਾਮਿਲ ਸਨ ਮਾਰੇ ਗਏ। ਪਹਾੜੀ ਰਾਜਿਆਂ ਨੂੰ ਹਾਰ ਹੋਈ, ਅਤੇ ਉਨ੍ਹਾਂ ਦੀਆਂ ਫ਼ੌਜਾਂ ਪਿਛੇ ਹਟ ਗਈਆਂ। ਗੁਰੂ ਜੀ ਕਿਸੇ ਰਾਜ ਦੇ ਚਾਹਵਾਨ ਨਹੀਂ ਸਨ। ਨਾ ਉਥੇ ਰਹਿ ਕੇ ਉਨ੍ਹਾਂ ਲੋਕਾਂ ਨਾਲ ਵਧੇਰੇ ਵਿਰੋਧ ਵਧਾਉਣਾ ਚਾਹੁੰਦੇ ਸਨ, ਜਿਨ੍ਹਾਂ ਦੀ ਰੱਖਿਆ ਹਿਤ ਉਨ੍ਹਾਂ ਨੇ ਆਪਣੇ ਜੀਵਨ ਨੂੰ ਅਰਪਣ ਕੀਤਾ ਸੀ। ਸੋ ਇਸ ਜਿੱਤ ਪਿਛੋਂ ਗੁਰੂ ਜੀ ਮੁੜ ਆਪਣੀ ਸਾਰੀ ਸੰਗਤ ਅਤੇ ਪਰਿਵਾਰ ਸਮੇਤ ਆਨੰਦਪੁਰ ਚਲੇ ਗਏ।

ਹੁਣ ਕਿਉਂਜੋ ਕਈ ਪਾਸੇ ਤੋਂ ਵਿਰੋਧ ਹੋਣ ਲਗ ਪਿਆ ਸੀ ਅਤੇ ਕਾਂਗੜੇ ਆਦਿ ਦੀ ਤਲੇਟੀ ਦੇ ਰਜਵਾੜੇ ਵੀ ਗੁਰੂ ਜੀ ਨੂੰ ਉਨ੍ਹਾਂ ਪਹਿਲੇ ਪਹਾੜੀ ਰਾਜਿਆਂ ਵਾਲੇ ਕਾਰਣਾਂ ਕਰਕੇ ਵੈਰ ਦੀ ਨਿਗਾਹ ਨਾਲ ਤੱਕਣ ਲਗ ਪਏ ਸਨ, ਸੋ ਇਥੇ ਗੁਰੂ ਜੀ ਨੇ ਰੱਖਿਆ ਲਈ ਆਨੰਦਗੜ੍ਹ ਦਾ ਕਿਲਾ ਸਥਾਪਿਤ ਕੀਤਾ ਜੋ ਤਖਤ ਸ੍ਰੀ ਆਨੰਦਪੁਰ ਸਾਹਿਬ ਤੋਂ ਕੋਈ ਅੱਧ ਮੀਲ ਦੀ ਵਿੱਥ ਉਪਰ ਹੈ, ਅਤੇ ਸਤਲੁਜ ਦੀ ਧਾਰਾ ਉਥੋਂ ਦੀ ਵਗਦੀ ਹੈ। ਇਥੇ ਕੁਝ ਸਮਾਂ ਪਾ ਕੇ ਪਹਾੜੀ ਰਾਜਿਆਂ ਦੇ ਇਕ ਹੋਰ ਸਮੂਹ ਨੇ ਗੁਰੂ ਜੀ ਉਪਰ ਭਾਰੀ ਫ਼ੌਜ ਨਾਲ ਹੱਲਾ ਕੀਤਾ। ਗੁਰੂ ਜੀ ਨੇ ਇਸ ਫ਼ੌਜ ਦਾ ਜੋ ਹਾਥੀ ਜੋਤ ਕੇ ਲਿਆਈ ਸੀ ਮੁਕਾਬਲਾ ਕੀਤਾ, ਅਤੇ ਉਨ੍ਹਾਂ ਨੂੰ ਹਰਾ ਭਜਾਇਆ। ਪਰ ਗੁਰੂ ਜੀ ਨੇ ਇਨ੍ਹਾਂ ਵਿਰੁੱਧ ਮਨ ਵਿਚ ਕੋਈ ਵਿਰੋਧ ਵੈਰ ਨਹੀਂ ਰੱਖਿਆ। ਇਨ੍ਹਾਂ ਨੂੰ ਖਿਮਾ ਕਰਕੇ ਯਤਨ ਕੀਤਾ ਕਿ ਇਨ੍ਹਾਂ ਦਾ ਸੰਗਠਨ ਕਰਵਾ ਕੇ ਇਨ੍ਹਾਂ ਨੂੰ ਸਰਹਿੰਦ ਅਤੇ ਲਾਹੌਰ ਦੇ ਸੂਬੇਦਾਰਾਂ ਦੇ ਅਤਿਆਚਾਰਾਂ ਦੇ ਵਿਰੁੱਧ ਖੜਾ ਕਰਨ ਦੀ ਸ਼ਕਤੀ ਦੇਣ। ਪਰ ਇਹ ਪਹਾੜੀ ਰਜਵਾੜੇ ਇੰਨੇ ਸੁਆਰਥੀ ਹੋ ਚੁਕੇ ਸਨ, ਅਤੇ ਸੱਚੀ ਬੀਰਤਾ ਅਤੇ ਦੇਸ਼ ਪ੍ਰੇਮ ਦੇ ਰਸਤੇ ਤੋਂ ਇੰਨੇ ਭਟਕ ਗਏ ਸਨ ਕਿ ਇਨ੍ਹਾਂ ਉਪਰ ਚੰਗੀ ਪ੍ਰੇਰਨਾ ਅਤੇ ਧਰਮ ਦੇ ਨਾਮ ਦਾ ਵੀ ਕੋਈ ਅਸਰ ਨਾ ਹੋਇਆ।

ਇਸ ਤੋਂ ਉਲਟ ਇਨ੍ਹਾਂ ਰਾਜਿਆਂ ਨੇ ਸਰਹਿੰਦ ਦੇ ਸੂਬੇਦਾਰ ਨਾਲ ਸਾਜ਼ਸ ਕੀਤੀ, ਅਤੇ ਇਹ ਵਿਓਂਤ ਬਣਾਈ ਕਿ ਮੁੜ ਗੁਰੂ ਜੀ ਉਪਰ ਹਮਲਾ ਕੀਤਾ ਜਾਵੇ। ਇਹ ਪਰਸੰਗ ਕੁਝ ਅੱਗੇ ਚਲ ਕੇ ਦਸਿਆ ਜਾਵੇਗਾ।

(3)

ਗੁਰੂ ਜੀ ਨੇ ਚਿਰਕਾਲ ਚਿੰਤਨ ਅਤੇ ਧਿਆਨ ਸਮਾਧੀ ਕਰਕੇ ਵਾਹਿਗੁਰੂ ਦੀ ਪ੍ਰੇਰਨਾ ਤੋਂ ਇਹ ਪ੍ਰਾਪਤ ਕੀਤਾ ਕਿ ਜਦ ਸੰਸਾਰ ਵਿਚ ਪਾਪ ਇੰਨਾ ਫੈਲਿਆ ਹੋਵੇ ਜਿੰਨਾ ਇਸ ਸਮੇਂ ਸੀ ਅਤੇ ਪਾਪ ਕਰਨ ਵਾਲੇ ਪਰਾਸ਼ਚਿਤ ਨਾ ਕਰਨ, ਬਲਕਿ ਉਸ ਨੂੰ ਫੈਲਾਉਣ ਹਿਤ ਹੋਰ ਬਲਵਾਨ ਹੁੰਦੇ ਜਾਣ ਤਾਂ ਸੁੱਚੇ ਜੀਵਨ ਵਾਲੇ ਪੁਰਸ਼ਾਂ ਲਈ ਇਕੋ ਚਾਰਾ ਰਹਿ ਜਾਂਦਾ ਹੈ ਕਿ ਇਸ ਬਲਕਾਰੀ ਪਸਰੇ ਹੋਏ ਪਾਪਾਂ ਦਾ ਸ਼ਕਤੀ ਨਾਲ ਮੁਕਾਬਲਾ ਕੀਤਾ ਜਾਵੇ। ਇਸ ਲਈ ਜੋਧਿਆਂ ਨੂੰ ਸੰਮਿਲਤ ਕਰਕੇ ਉਨ੍ਹਾਂ ਵਿਚ ਧਰਮ ਦਾ ਦ੍ਰਿੜ੍ਹ ਸੰਕਲਪ ਜਗਾਉਣਾ ਆਵੱਸ਼ਕ ਹੈ। ਸੋ ਗੁਰੂ ਜੀ ਨੇ ਸਾਧਾਰਣ ਲੋਕਾਂ ਨੂੰ ਸ਼ਸਤਰ-ਧਾਰੀ ਹੋਣ ਦੀ ਪ੍ਰੇਰਨਾ ਕੀਤੀ, ਤਾਂ ਜੋ ਰਈਸ ਅਤੇ ਧਨਾਢ ਲੋਕ ਹੀ ਬਲਕਾਰੀ ਨਾ ਹੋਣ ਅਤੇ ਇੰਜ ਜਨਤਾ ਉਪਰ ਅਤਿਆਚਾਰ ਨਾ ਕਰਨ। ਸੋ ਸੰਮਤ 1756 (ਸੰਨ 1699) ਦੀ ਬੈਸਾਖੀ ਨੂੰ ਜਦ ਗੁਰੂ ਜੀ ਦੇ ਦਰਸ਼ਨ ਹਿਤ ਸੰਗਤਾਂ ਹਰ ਪਾਸੇ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਆਨੰਦਪੁਰ ਆਈਆਂ ਹੋਈਆਂ ਸਨ, ਤਾਂ ਗੁਰੂ ਜੀ ਨੇ ਭਰੇ ਦੀਵਾਨ ਵਿਚ ਮੰਗ ਕੀਤੀ ਕਿ ਜੋ ਕੋਈ ਆਪਣੇ ਸਿਰ ਦੀ ਬਲੀ ਦੇਣਾ ਲੋੜਦਾ ਹੈ, ਉਹ ਅਗੇ ਆਵੇ। ਭੈ-ਭੀਤ ਸਮੂਹ ਵਿਚੋਂ ਪਹਿਲਾਂ ਇਕ, ਫੇਰ ਇਕ ਹੋਰ–ਇੰਜ ਪੰਜ ਪ੍ਰਾਣੀ ਉਠੇ ਜਿਨ੍ਹਾਂ ਨੇ ਆਪਣਾ ਜੀਵਨ ਗੁਰੂ ਜੀ ਦੇ ਸਮਰਪਣ ਕੀਤਾ। ਗੁਰੂ ਜੀ ਨੇ ਇਨ੍ਹਾਂ ਜੋਧਿਆਂ ਨੂੰ ਅਤਿ ਪ੍ਰਸੰਨਤਾ ਦੇ ਭਾਵ ਵਿਚ 'ਪੰਜ ਪਿਆਰੇ' ਆਖਿਆ। ਇਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਪਾਨ ਕਰਾਇਆ ਅਤੇ ਇਨ੍ਹਾਂ ਦਾ ਨਾਮ 'ਸਿੰਘ' ਰਖਿਆ। ਇੰਜ ਗੁਰੂ ਜੀ ਨੇ ਇਕ ਨਵੇਂ ਸਮੂਹ ਦੀ ਨੀਂਹ ਰਖੀ ਜਿਸ ਦਾ ਨਾਮ 'ਖਾਲਸਾ' ਰਖਿਆ। 'ਖਾਲਸਾ' ਦਾ ਅਰਥ ਹੈ ਪਵਿੱਤਰ ਜੀਵਨ ਵਾਲੇ ਲੋਕ, ਉਹ ਜੋ ਨਿਰੋਲ ਹਰੀ ਭਗਵਾਨ ਦੇ ਸੇਵਕ ਹੋਣ, ਅਤੇ ਜਿਨ੍ਹਾਂ ਨੂੰ ਕੋਈ ਸੰਸਾਰੀ ਭੈ ਜਾਂ ਲਾਲਚ ਆਪਣੇ ਨਿਸ਼ਾਨੇ ਤੋਂ ਡੁਲਾ ਨਾ ਸਕੇ। ਇਹ ਅੰਦੋਲਨ ਅੱਗ ਵਾਂਗ ਫੈਲ ਗਿਆ। ਦਿਨਾਂ ਵਿਚ ਹੀ ਥਾਏ ਪ੍ਰਥਾਏ ਹਜ਼ਾਰਾਂ ਦੇ ਸਮੂਹ 'ਖਾਲਸਾ' ਸੰਗਠਨ ਵਿਚ ਸ਼ਾਮਿਲ ਹੋ ਗਏ। ਇਹ ਸਭ ਸ਼ਸਤਰਧਾਰੀ ਹੁੰਦੇ ਸਨ, ਅਤੇ ਸੁੱਚਾ ਜੀਵਨ ਬਿਤਾਉਣ ਦਾ ਦ੍ਰਿੜ੍ਹ ਪ੍ਰਣ ਕਰਦੇ ਸਨ। ਇਨ੍ਹਾਂ ਦੇ ਉਠਦੇ ਸਮੂਹਾਂ ਨੂੰ ਤਕ ਕੇ ਅਤੇ ਇਨ੍ਹਾਂ ਦੇ ਵਿਸ਼ੇਸ਼ ਨਾਹਰੇ 'ਸਤਿ ਸ੍ਰੀ ਅਕਾਲ' ਦੀ ਗੁੰਜਾਰ ਤੋਂ ਸਮੇਂ ਦੀ ਸਰਕਾਰ ਅਤੇ ਉਸ ਦੇ ਕਰਮਚਾਰੀ ਭੈ ਖਾਣ ਲੱਗ ਪਏ।

ਖ਼ਾਲਸਾ ਪੰਥ ਸਜਣ ਪਿਛੋਂ ਗੁਰੂ ਗੋਬਿੰਦ ਸਿੰਘ ਉਪਰ ਹੋਰ ਹਮਲੇ ਹੋਏ। ਇਸ ਵਾਰ ਪਹਾੜੀ ਰਜਵਾੜਿਆਂ ਨੇ ਸਰਹਿੰਦ ਦੇ ਮੁਗ਼ਲ ਸੂਬੇਦਾਰ ਵਜ਼ੀਰ ਖ਼ਾਨ ਪਾਸੋਂ ਸਹਾਇਤਾ ਦੀ ਮੰਗ ਕੀਤੀ, ਤਾਂ ਜੋ ਸਾਰੇ ਮਿਲ ਕੇ ਗੁਰੂ ਜੀ ਦੀ ਸ਼ਕਤੀ ਨੂੰ ਖ਼ਤਮ ਕਰ ਦੇਣ। ਸੰਨ 1704 (ਸੰਮਤ 1761) ਵਿਚ ਆਨੰਦਪੁਰ ਉੱਪਰ ਮੁੜ ਭਾਰੀ ਲਸ਼ਕਰ ਚੜ੍ਹ ਕੇ ਆਇਆ। ਆਨੰਦਪੁਰ ਨਗਰ ਵਿਚ ਉੱਨਾ ਸਮਾਨ ਅਤੇ ਖ਼ੁਰਾਕ ਨਹੀਂ ਸੀ ਕਿ

ਬਹੁਤ ਚਿਰ ਤੱਕ ਇਸ ਅਚਨਚੇਤ ਹੋਏ ਹਮਲੇ ਨਾਲ ਪੈਦਾ ਹੋਏ ਸੰਕਟ ਨੂੰ ਝੱਲ ਸਕਦੇ। ਤਾਂ ਵੀ ਸਿੰਘਾਂ ਨੇ ਗੁਰੂ ਜੀ ਤੋਂ ਪ੍ਰੇਰਨਾ ਅਤੇ ਆਸ਼ੀਰਵਾਦ ਲੈ ਕੇ ਬਹੁਤ ਬੀਰਤਾ ਨਾਲ ਮੁਕਾਬਲਾ ਕੀਤਾ। ਘੇਰਾ ਲੰਮਾ ਪੈਂਦਾ ਗਿਆ। ਭਾਵੇਂ ਘਿਰੀ ਹੋਈ ਖ਼ਾਲਸਾ ਸੰਗਤ ਬਹੁਤ ਤਕਲੀਫ ਵਿਚ ਸੀ ਪਰ ਇਸ ਨੂੰ ਖਿੜੇ ਮੱਥੇ ਨਾਲ ਸਹਾਰ ਰਹੀ ਸੀ। ਅੰਤ ਰਜਵਾੜਿਆਂ ਅਤੇ ਸੂਬੇਦਾਰ ਦੀ ਜੁੜੀ ਹੋਈ ਫੌਜ ਨੇ ਗੁਰੂ ਜੀ ਨੂੰ ਬਚਨ ਦਿੱਤਾ ਅਤੇ ਧਾਰਮਿਕ ਸੌਂਹਾਂ ਖਾਧੀਆਂ ਕਿ ਜੇ ਗੁਰੂ ਜੀ ਕਿਲ੍ਹਾ ਛੱਡ ਦੇਣ ਤਾਂ ਉਨ੍ਹਾਂ ਨੂੰ ਬਿਨਾਂ ਕਿਸੇ ਖ਼ਤਰੇ ਦੇ ਦਰਿਆ ਪਾਰ ਲੰਘਣ ਦਿੱਤਾ ਜਾਵੇਗਾ। ਗੁਰੂ ਜੀ ਇਨ੍ਹਾਂ ਦੀ ਬੇਈਮਾਨੀ ਤੋਂ ਭਲੀ ਭਾਂਤ ਜਾਣੂ ਸਨ, ਪਰ ਅੰਦਰ ਕਈ ਭੋਲੇ ਭਾਲੇ ਲੋਕੀਂ ਸਨ ਜਿਨ੍ਹਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਜੇ ਇੰਜ ਸੁਲਾਹ ਹੋ ਸਕੇ ਤਾਂ ਕੋਈ ਹਰਜ ਨਹੀਂ। ਰਾਤ ਵੇਲੇ ਗੁਰੂ ਜੀ ਕਿਲੇ ਵਿਚੋਂ ਨਿਕਲੇ, ਤਾਂ ਉਨ੍ਹਾਂ ਉਪਰ ਧੋਖੇ ਨਾਲ ਹਮਲਾ ਕੀਤਾ ਗਿਆ। ਉਨ੍ਹਾਂ ਦਾ ਪਰਿਵਾਰ ਉਨ੍ਹਾਂ ਤੋਂ ਵੱਖ ਹੋ ਗਿਆ। ਬਹੁਤ ਸਾਰਾ ਬਹੁਮੁਲਾ ਸਾਹਿਤਕ ਭੰਡਾਰਾ ਸਰਸਾ ਨਦੀ ਵਿਚ ਰੁੜ੍ਹ ਗਿਆ। ਗੁਰੂ ਜੀ ਜਿਵੇਂ ਕਿਵੇਂ ਵਧਦੇ ਚਮਕੌਰ ਦੇ ਨਗਰ ਪੁੱਜੇ। ਓਥੇ ਇਕ ਕੱਚੀ ਗੜ੍ਹੀ ਵਿਚ ਜਾ ਟਿਕੇ। ਉਨ੍ਹਾਂ ਦੇ ਨਾਲ ਚਾਲ੍ਹੀ ਸਿੰਘ ਸਨ। ਸਣੇ ਪੰਜ ਪਿਆਰਿਆਂ ਦੇ ਉਨ੍ਹਾਂ ਦੇ ਦੋ ਪੁਤਰ (ਸਾਹਿਬਜ਼ਾਦੇ) ਵੀ ਨਾਲ ਸਨ। ਪਰ ਛੇਤੀ ਹੀ ਸੂਬੇਦਾਰ ਦੀ ਫ਼ੌਜ ਨੇ ਇਥੇ ਵੀ ਆ ਘੇਰਿਆ। ਘਮਸਾਣ ਦਾ ਯੁੱਧ ਹੋਇਆ। ਇਸ ਵਿਚ ਘਿਰੇ ਹੋਏ ਸਿੰਘਾਂ ਨੇ ਭਾਰੀ ਬੀਰਤਾ ਵਿਖਾਈ। ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਇਥੇ ਹੀ ਲੜਦੇ ਸ਼ਹੀਦ ਹੋਏ। ਗੁਰੂ ਜੀ ਨੂੰ ਸਿੰਘਾਂ ਨੇ ਬੇਨਤੀ ਕੀਤੀ ਕਿ ਖ਼ਾਲਸਾ ਪੰਥ ਦੀ ਭਲਾਈ ਅਤੇ ਸਿੰਘਾਂ ਦੀ ਖ਼ੁਸ਼ੀ ਇਸੇ ਵਿਚ ਹੈ ਕਿ ਇਸ ਵੇਲੇ ਤੁਸੀਂ ਵੈਰੀਆਂ ਤੋਂ ਬਚ ਨਿਕਲੋ। ਸੋ ਗੁਰੂ ਜੀ ਇਕੱਲੇ ਇਕ ਦੋ ਸਿੰਘਾਂ ਨਾਲ ਨਿਕਲ ਖੜੇ ਹੋਏ। ਬੜੇ ਤਸੀਹੇ ਝਲਦੇ, ਵੈਰੀਆਂ ਦੇ ਘੇਰੇ ਦੇ ਨਾਲ ਨਾਲ ਮਾਛੀਵਾੜੇ ਦੇ ਜੰਗਲ ਵੱਲ ਪਰਤੇ। ਉਥੋਂ ਰਾਏਕੋਟ ਹੁੰਦੇ ਹੋਏ ਅੱਗੇ ਜੰਗਲ ਦੇ ਇਲਾਕੇ ਨੂੰ ਚਲੇ ਗਏ, ਜਿਥੇ ਇਨ੍ਹਾਂ ਦੇ ਸੱਚੇ ਸੇਵਕ ਬੈਰਾੜ ਲੋਕ ਭਾਰੀ ਗਿਣਤੀ ਵਿਚ ਸਨ। ਇਹ ਇਲਾਕਾ ਬਠਿੰਡੇ, ਫ਼ਰੀਦਕੋਟ, ਮੁਕਤਸਰ ਆਦਿ ਦਾ ਹੈ।

ਇਕ ਭਾਰੀ ਦੁਰਘਟਨਾ ਸਰਹਿੰਦ ਵਿਚ ਹੋਈ। ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹ ਸਿੰਘ ਮਾਤਾ ਗੁਜਰੀ ਜੀ ਸਮੇਤ ਸਰਹਿੰਦ ਦੇ ਸੂਬੇਦਾਰ ਦੇ ਹੱਥ ਆ ਗਏ। ਉਸ ਨੇ ਨਿਰਦੈਤਾ ਨਾਲ ਸਾਹਿਬਜ਼ਾਦਿਆਂ ਨੂੰ ਕੰਧ ਵਿਚ ਚਿਣਵਾ ਦਿੱਤਾ। ਇਸ ਸਥਾਨ ਉੱਪਰ ਹੁਣ ਯਾਦਗਾਰੀ ਗੁਰਦੁਆਰਾ ਫ਼ਤਹਗੜ੍ਹ ਸਾਹਿਬ ਹੈ। ਇਨ੍ਹਾਂ ਹਿਰਦੇ ਵੇਧਕ ਸਾਰਿਆਂ ਕਸ਼ਟਾਂ ਨੇ ਵੀ ਗੁਰੂ ਜੀ ਦੇ ਮਨ ਨੂੰ ਡੋਲਾਇਆ ਨਹੀਂ। ਉਹ ਹਰੀ ਦੇ ਆਸਰੇ ਆਪਣੇ ਆਦਰਸ਼ ਨੂੰ, ਜ਼ੁਲਮ ਦੀ ਜੜ੍ਹ ਉਖੇੜਨਾ ਸੀ, ਪਾਲਦੇ ਹੋਏ ਚਲੇ ਗਏ। ਸਾਹਿਬਜ਼ਾਦਿਆਂ ਦੀ ਅਤਿਅੰਤ ਦੁਖਦਾਈ ਸ਼ਹੀਦੀ ਨੇ ਵੀ ਉਨ੍ਹਾਂ ਦਾ ਮਨ ਨਾ

ਡੋਲਾਇਆ। ਮੁਗ਼ਲਾਂ ਦੇ ਲਸ਼ਕਰ ਪਿੱਛਾ ਕਰਦੇ ਸਨ। ਇਕ ਹੋਰ ਜੁੱਧ ਖਿਦਰਾਣੇ ਹੋਇਆ ਜਿਥੇ ਗੁਰੂ ਜੀ ਦੇ ਸਿੰਘਾਂ ਨੇ ਭਾਵੇਂ ਉਹ ਭੁੱਖੇ-ਭਾਣੇ ਸਨ ਮੁਗ਼ਲਾਂ ਨੂੰ ਹਾਰ ਦਿੱਤੀ, ਇਹ ਥਾਂ ਹੁਣ ਮੁਕਤਸਰ ਅਖਵਾਉਂਦਾ ਹੈ।

ਫੇਰ ਗੁਰੂ ਜੀ ਲੰਮਾ ਅਰਸਾ ਜੰਗਲ ਦੇ ਇਲਾਕੇ ਵਿਚ ਟਿਕੇ। ਦੀਨੇ ਦੇ ਸਥਾਨ ਤੋਂ ਔਰੰਗਜ਼ੇਬ ਬਾਦਸ਼ਾਹ ਨੂੰ ਇਕ ਚਿੱਠੀ 'ਜ਼ਫ਼ਰ ਨਾਮਾ' (ਵਿਜੈ ਪੱਤਰ) ਘੱਲੀ ਜਿਸ ਵਿਚ ਔਰੰਗਜ਼ੇਬ ਦੀ ਫੌਜ ਦੇ ਜ਼ੁਲਮ ਦਾ ਵਰਣਨ ਕੀਤਾ ਅਤੇ ਪ੍ਰੇਰਨਾ ਕੀਤੀ ਕਿ ਬਾਦਸ਼ਾਹ ਇਨਸਾਫ਼ ਨਾਲ ਚਲੇ। ਇਥੇ ਹੀ ਵਿਚਰਦੇ ਹੋਏ ਅਸੀਸ ਦਿੱਤੀ ਕਿ ਦਮਦਮੇ ਦਾ ਸਥਾਨ ਵਿਦਿਆ ਦਾ ਕੇਂਦਰ ਬਣੇ। ਇਸ ਨੂੰ ਹੁਣ ਗੁਰੂ ਕਾਂਸ਼ੀ ਕਿਹਾ ਜਾਂਦਾ ਹੈ।

ਹੁਣ ਗੁਰੂ ਜੀ ਨੇ ਸੰਕਲਪ ਕੀਤਾ ਕਿ ਉਹ ਆਪ ਬਾਦਸ਼ਾਹ ਨੂੰ ਦੱਖਣ ਵਿਚ ਮਿਲਣ, ਤਾਂ ਜੋ ਆਹਮਣੇ-ਸਾਹਮਣੇ ਉਸ ਨੂੰ ਉਸ ਜ਼ੁਲਮ ਦੀ ਹਕੀਕਤ ਦਸ ਸਕਣ ਜੋ ਉਸ ਦੇ ਅਹਿਲਕਾਰ ਪੰਜਾਬ ਵਿਚ ਕਰ ਰਹੇ ਸਨ, ਪਰ ਜਿਸ ਦਾ ਉਸ ਨੂੰ ਪਤਾ ਨਹੀਂ ਸੀ ਲਗਿਆ। ਪਰ ਇਨੇ ਨੂੰ ਔਰੰਗਜ਼ੇਬ ਕਾਲ ਵੱਸ ਹੋ ਗਿਆ। ਗੁਰੂ ਜੀ ਉਸ ਦੇ ਪੁੱਤਰ ਮੁਅਜ਼ਮ ਨੂੰ ਮਿਲੇ ਜੋ ਬਹਾਦੁਰ ਸ਼ਾਹ ਨਾਮ ਧਰ ਕੇ ਨਵਾਂ ਬਾਦਸ਼ਾਹ ਹੋਇਆ। ਇਥੇ ਹੀ ਗੁਰੂ ਜੀ ਨੂੰ ਇਕ ਬੈਰਾਗੀ ਮਿਲਿਆ ਜੋ ਜੰਮੂ ਦੇ ਇਲਾਕੇ ਦਾ ਰਹਿਣ ਵਾਲਾ ਮਾਧੋਦਾਸ ਨਾਮੀ ਸੀ। ਗੁਰੂ ਜੀ ਦੀ ਸ਼ਕਤੀ ਨੂੰ ਤਕ ਕੇ ਉਸ ਨੇ ਆਪਣੀ ਸੇਵਾ ਇਨ੍ਹਾਂ ਪ੍ਰਤਿ ਅਰਪਣ ਕੀਤੀ ਅਤੇ ਆਖਿਆ ਮੈਂ 'ਬੰਦਾ' ਅਰਥਾਤ ਸੇਵਕ ਹਾਂ। ਇਸ ਨੂੰ ਬੰਦਾ ਬਹਾਦਰ ਦਾ ਨਾਮ ਦੇ ਕੇ ਗੁਰੂ ਜੀ ਨੇ ਪੰਜਾਬ ਵੱਲ ਭੇਜਿਆ, ਤਾਂ ਜੋ ਉਥੋਂ ਦੇ ਜ਼ਾਲਮਾਂ ਦਾ ਨਾਸ਼ ਕਰੇ। ਬੰਦਾ ਬਹਾਦੁਰ ਨੇ ਭਾਰੀ ਯੁੱਧ ਕੀਤੇ ਅਤੇ ਅੰਤ ਬੀਰਤਾ ਅਤੇ ਅਡੋਲ ਮਨ ਨਾਲ ਸ਼ਹੀਦ ਹੋਇਆ।

ਗੁਰੂ ਜੀ ਸੰਨ 1708 (ਸੰਮਤ 1765) ਵਿਚ ਜੋਤੀ ਜੋਤਿ ਸਮਾਏ। ਉਸ ਸਥਾਨ ਨੂੰ ਹੁਣ ਅਬਚਲਨਗਰ ਹਜ਼ੂਰ ਸਾਹਿਬ ਆਖਦੇ ਹਨ। ਇਸ ਦਾ ਪੁਰਾਣਾ ਨਾਮ ਨੰਦੇੜ ਹੈ, ਅਤੇ ਮਹਾਂਰਾਸ਼ਟਰ ਰਾਜ ਵਿਚ ਹੈ। ਇਹ ਵੀ "ਤਖਤ" ਮੰਨਿਆ ਜਾਂਦਾ ਹੈ। ਭਾਰੀ ਯਾਤਰਾ ਸਥਾਨ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਰੋੜਾਂ ਪ੍ਰਾਣੀਆਂ ਨੂੰ ਸ਼ਰਧਾ, ਦ੍ਰਿੜ੍ਹਤਾ ਅਤੇ ਬੀਰਤਾ ਦੇ ਗੁਣ ਦਾਨ ਕੀਤੇ। ਉਨ੍ਹਾਂ ਦੀ ਆਰੰਭ ਕੀਤੀ ਹੋਈ ਖ਼ਾਲਸਾ ਲਹਿਰ ਨੇ ਪੰਜਾਬ ਨੂੰ ਜਬਰ ਤੋਂ ਮੁਕਤ ਕਰਾਇਆ ਅਤੇ ਸਮੁੱਚੇ ਭਾਰਤ ਨੂੰ ਹਮਲਿਆਂ ਦਾ ਸ਼ਿਕਾਰ ਹੋਣ ਤੋਂ ਬਚਾਇਆ। ਉਨ੍ਹਾਂ ਦਾ ਪਰਉਪਕਾਰ ਅਤੇ ਉਤਸ਼ਾਹ ਹੁਣ ਤੀਕ ਕਰੋੜਾਂ ਮਨੁੱਖਾਂ ਦੇ ਜੀਵਨ ਨੂੰ ਉਤਸ਼ਾਹ ਦਿੰਦਾ ਹੈ। ਉਨ੍ਹਾਂ ਬਾਰੇ ਕਵੀ ਨੇ ਸੱਚ ਆਖਿਆ ਹੈ:

ਵਾਹਿ ਪ੍ਰਗਟਿਓ ਮਰਦ ਅਗੰਮੜਾ ਵਰਿਯਾਮ ਇਕੇਲਾ
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

(ਉਹ ਅਦੁਤੀ ਸੂਰਮਾ ਗੋਬਿੰਦ ਸਿੰਘ ਪ੍ਰਗਟ ਹੋਇਆ ਹੈ ਜੋ ਗੁਰੂ ਵੀ ਹੈ ਅਤੇ

ਆਪਣੀ ਸੰਗਤ ਦਾ ਚੇਲਾ ਵੀ ਬਣਿਆ ਹੈ, ਆਫ਼ਰੀਨ ਹੈ ਉਸ ਨੂੰ !)

ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਸੰਖੇਪ ਰੂਪ ਵਿਚ ਉਨ੍ਹਾਂ ਦੇ ਆਪਣੇ ਰਚੇ ਸ਼ਬਦਾਂ ਵਿਚ ਵਿਆਖਿਆ ਸਹਿਤ ਇੰਜ ਹੈ :

1. ਦੇਵ ਦੇਵਤਾਨ ਕੋ ਸੁਰੇਸ ਦਾਨਵਾਨ ਕੋ
ਮਹੇਸ ਗੰਗਧਾਨ ਕੋ ਅਭੇਸ਼ ਕਹੀਅਤ ਹੈਂ ॥
ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ
ਔਰ ਕਾਹੂ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ ॥
ਪਾਈਐ ਨ ਪਾਰ ਤੇਜ ਪੁੰਜ ਮੈ ਅਪਾਰ
ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ ॥
ਹਾਥੀ ਕੀ ਚਿੰਗਾਰ ਪਲ ਪਾਛੈ ਪਹੁਚਤ ਤਾਂਹਿ
ਚੀਂਟੀ ਕੀ ਪੁਕਾਰ ਪਹਿਲੇ ਹੀ ਸੁਨੀਅਤੁ ਹੈਂ ॥

(ਉਹ ਹਰੀ ਪਰਮਾਤਮਾ ਦੇਵਤਾਵਾਂ ਦਾ ਦੇਵਤਾ, ਦੈਤਾਂ ਦਾ ਸੁਆਮੀ ਹੈ, ਸ਼ਿਵ ਹੈ ਜਿਸ ਨੇ ਗੰਗਾ ਲਿਆਂਦੀ ਪਰ ਕਿਸੇ ਰੰਗ ਰੂਪ ਤੋਂ ਰਹਿਤ ਹੈ। ਤਾਂ ਵੀ ਸੁੰਦਰ ਅਤੇ ਸੂਖਮ ਕਲਾ ਦਾ ਸੁਆਮੀ ਹੈ। ਕਿਸੇ ਦੇ ਅਧੀਨ ਨਹੀਂ ਹੁੰਦਾ ਪਰ ਆਪਣੇ ਭਗਤਾਂ ਦੇ ਵਸ ਵਿਚ ਹੈ। ਉਸ ਦਾ ਅੰਤ ਕੋਈ ਨਹੀਂ ਪਾ ਸਕਦਾ। ਉਸ ਦਾ ਤੇਜ ਅਤੇ ਮਿਤ ਅਪਾਰ ਹੈ। ਸਾਰੀ ਵਿਦਿਆ ਉਸ ਦੀ ਹੈ, ਅਤੇ ਬੇਅੰਤ ਹੈ। ਉਸ ਵਿਚ ਇੰਨੀ ਦਇਆ ਹੈ ਕਿ ਹਾਥੀ ਅਰਥਾਤ ਬਲ ਵਾਲਿਆਂ ਦੀ ਚੀਕ ਪਿਛੋਂ ਸੁਣਦਾ ਹੈ ਪਰ ਚੀਂਟੀ ਅਰਥਾਤ ਗ਼ਰੀਬਾਂ ਦੀ ਪੁਕਾਰ ਪਹਿਲਾਂ ਉਸ ਦੇ ਕੰਨਾਂ ਤੀਕ ਪੁੱਜਦੀ ਹੈ।)

2. ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੇ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਓ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥

(ਧਰਮਾਂ ਅਤੇ ਸੰਪਰਦਾਵਾਂ ਦੇ ਵਿਤਕਰੇ ਝੂਠ ਹਨ। ਅੱਲਾਹ ਅਤੇ ਅਭੇਖ ਇਕੋ ਹਨ। ਪੂਜਾ ਅਤੇ ਨਮਾਜ਼ ਦੋਵੇਂ ਪ੍ਰਭੂ ਤਕ ਪੁੱਜਣ ਦੇ ਮਾਰਗ ਹਨ। ਦੇਹੁਰਾ ਜਾਂ ਮੰਦਿਰ ਤੇ ਮਸੀਤ ਦੋਵੇਂ ਪਵਿੱਤਰ ਹਨ, ਕਿਉਂਜੋ ਉਨ੍ਹਾਂ ਵਿਚ ਉਸੇ ਪ੍ਰਭੂ ਦੀ ਪੂਜਾ ਹੁੰਦੀ ਹੈ।)

3. ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ

ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਗੇ ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ ॥
ਤੈਸੇ ਬਿਸੁ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਤਾਹੀ ਸਬੇ ਮੈਂ ਸਮਾਹਗੇ ॥

(ਮਨੁੱਖ ਸਭ ਇਕੋ ਪ੍ਰਭੂ ਦੇ ਅੰਸ਼ ਹਨ ਜਿਵੇਂ, ਸਾਗਰ ਦੀਆਂ ਲਹਿਰਾਂ ਭਾਵੇਂ ਵੱਖ-ਵੱਖ ਦਿਸਦੀਆਂ ਹਨ ਪਰ ਇਕੋ ਜਲ ਤੋਂ ਉਪਜੀਆਂ ਹਨ। ਅੱਗ ਦੇ ਚੰਗਿਆੜੇ ਇਕੋ ਭਾਂਬੜ ਤੋਂ ਉਠਦੇ ਹਨ ਭਾਵੇਂ ਭੁਲੇਖੇ ਵਿਚ ਪਈ ਨਜ਼ਰ ਨੂੰ ਵੱਖ ਦਿਸਦੇ ਹਨ। ਇੰਜ ਹੀ ਮਨੁੱਖ ਵੱਖ ਵੱਖ ਜਾਤੀਆਂ ਦੇ ਹੁੰਦੇ ਹੋਏ ਵੀ ਉਸੇ ਹਰੀ ਪ੍ਰਭੂ ਦੀ ਮਖ਼ਲੂਕ ਹਨ, ਅਤੇ ਪ੍ਰੇਮ ਸਤਿਕਾਰ ਦੇ ਅਧਿਕਾਰੀ ਹਨ।)

4. ਰੋਗਨ ਤੇ ਅਰ ਸੋਗਨ ਤੇ ਜਲਜੋਗਨ ਤੇ ਬਹੁ ਭਾਂਤਿ ਬਚਾਵੈ ॥
ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨਾ ਲਾਗਨ ਪਾਵੈ ॥
ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸਬੂਹ ਨ ਭੇਟਨ ਪਾਵੈ ॥
ਔਰ ਕੀ ਬਾਤ ਕਹਾਂ ਕਹ ਤੋ ਸੌ ਸੁ ਪੇਟ ਕੇ ਹੀ ਪਟ ਬੀਚ ਬਚਾਵੈ ॥

(ਜੋ ਹਰੀ ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ ਉਸ ਨੂੰ ਕੋਈ ਭੈ ਨਹੀਂ। ਪ੍ਰਭੂ ਉਹ ਹੈ ਜਿਸ ਨੇ ਪਾਪੀਆਂ ਦਾ ਸਦਾ ਨਾਸ ਕੀਤਾ ਹੈ, ਜਿਵੇਂ ਮਹਿਖਾਸੁਰ ਆਦਿਕ ਦੈਤਾਂ ਦਾ। ਹਰੀ ਉਪਰ ਭਰੋਸਾ ਕਰਨ ਵਾਲੇ ਨੂੰ ਕੋਈ ਨਹੀਂ ਸਤਾ ਸਕਦਾ–ਵੈਰੀ ਕਿੰਨੇ ਘਾਓ ਚਲਾਵੇ, ਜਦ ਤੀਕ ਹਰੀ ਦਾ ਸਿਰ ਉਪਰ ਹੱਥ ਹੈ ਵਾਲ ਵੀ ਵਿੰਗਾ ਨਹੀਂ ਹੁੰਦਾ।)

5. ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥
ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨਾ ਜਾਤ ਬਿਚਾਰੇ ॥
ਏਤੇ ਭਏ ਤੋ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਇ ਪਧਾਰੇ ॥

(ਜਿਨ੍ਹਾਂ ਨੇ ਹਰੀ ਨੂੰ ਨਹੀਂ ਧਿਆਇਆ, ਉਸ ਦੀ ਓਟ ਨਹੀਂ ਲਈ, ਆਪਣੇ ਭਾਰੀ ਹਾਥੀਆਂ, ਘੋੜਿਆਂ ਅਤੇ ਲਸ਼ਕਰ ਦੇ ਹੁੰਦੇ ਹੋਏ ਵੀ ਅੰਤ ਸੰਸਾਰ ਤੋਂ ਨਿਰਾਸ਼ ਜਾਂਦੇ ਤੇ ਦੁੱਖੀ ਰਹਿੰਦੇ ਹਨ। ਹਰੀ ਉਪਰ ਭਰੋਸਾ ਕਰਨ ਵਾਲੇ ਹੀ ਇਸ ਸੰਸਾਰ ਤੋਂ ਖਿੜੇ ਮੁਖ ਜਾਂਦੇ ਹਨ।)

6. ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋ ॥

ਅਰੁ ਸਿਖ ਹੋ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋ ॥
ਜਦ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ ॥

(ਹੇ ਅਕਾਲ ਪੁਰਖ ਸਿਰਜਣਹਾਰ ! ਮੈਨੂੰ ਉਹ ਸ਼ਕਤੀ ਦਾਨ ਕਰ ਕਿ ਮੈਂ ਸਦਾ ਸ਼ੁਭ ਕਰਮ ਕਰਾਂ । ਜੇ ਚੰਗੇ ਮਾਰਗ ਉਪਰ ਚਲਦੇ ਹੋਏ ਯੁੱਧ ਕਰਨਾ ਵੀ ਪਵੇ ਤਾਂ ਰਣਭੂਮੀ ਤੋਂ ਕਾਇਰਾਂ ਵਾਂਗੂ ਨਾ ਨੱਸਾਂ । ਜੇ ਤੇਰੀ ਸੇਵਾ ਵਿਚ ਅੰਤਲੀ ਘੜੀ ਵੀ ਆ ਜਾਵੇ ਤਾਂ ਵੀਰਤਾ ਨਾਲ ਯੁੱਧ ਕਰਦਾ ਹੋਇਆ ਪ੍ਰਾਣ ਤਿਆਗ ਦਿਆਂ ।)

7. ਧੰਨ ਜੀਓ ਤਿਹਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬੀਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥

(ਧੰਨ ਹੈ ਉਹ ਮਨੁੱਖ ਜਿਸ ਦੇ ਮਨ ਵਿਚ ਭਗਤੀ ਅਤੇ ਹਰੀ ਦੀ ਸੇਵਾ ਵਿਚ ਯੁੱਧ ਕਰਨ ਦਾ ਵਿਚਾਰ ਸਦਾ ਰਹੇ । ਇਹ ਦੇਹੀ ਤਾਂ ਨਾਸ਼ ਹੋ ਜਾਣੀ ਹੈ, ਇਸ ਨੂੰ ਅਜਿਹੇ ਕੰਮਾਂ ਵਿਚ ਲਾਇਆ ਜਾਵੇ ਜਿਨ੍ਹਾਂ ਨਾਲ ਇਹ ਜਗਤ ਵਿਚ ਜਸ ਖਟੇ ਅਤੇ ਮੁਕਤੀ ਪ੍ਰਾਪਤ ਕਰੇ । ਅਜਿਹਾ ਮਨੁੱਖ ਉੱਜਲ ਬੁਧੀ ਵਾਲਾ ਹੁੰਦਾ ਹੈ, ਅਤੇ ਆਪਣੇ ਵਿਚੋਂ ਕਾਇਰਤਾ ਤੇ ਕੁਟਿਲਤਾ ਦੂਰ ਕਰਕੇ ਸੱਚ ਆਚਰਣ ਵਾਲਾ ਵੀਰ ਪੁਰਸ਼ ਬਣਦਾ ਹੈ ।)

# ਸ੍ਰੀ ਰਾਮਕ੍ਰਿਸ਼ਨ ਪਰਮਹੰਸ
(1836-1886)

ਸ੍ਰੀ ਰਾਮਕ੍ਰਿਸ਼ਨ ਪਰਮਹੰਸ ਭਾਰਤ ਦੇ ਆਧੁਨਿਕ ਜੁੱਗ ਦੇ ਮਹਾਨ ਧਾਰਮਿਕ ਵਿਅਕਤੀ ਅਤੇ ਅਧਿਆਤਮਿਕ ਜੀਵਨ ਦੀ ਜੋਤ ਅਨੇਕਾਂ ਮਨੁੱਖਾਂ ਵਿਚ ਜਗਾਉਣ ਵਾਲੇ ਹੋਏ ਹਨ। ਆਪ ਦੀ ਮਹਾਨ ਆਤਮਿਕ ਸ਼ਕਤੀ ਦਾ ਪ੍ਰਭਾਵ ਹੁਣ ਤੀਕ ਸਾਡੇ ਦੇਸ਼ ਵਿਚ ਵਿਆਪਕ ਅਤੇ ਪਰਸਾਰਿਤ ਹੈ। ਇਕ ਮਹਾਨ ਸੰਸਥਾ ਜਿਸ ਦਾ ਨਾਮ ਰਾਮਕ੍ਰਿਸ਼ਨ ਮਿਸ਼ਨ ਹੈ ਅਤੇ ਸਮੁੱਚੇ ਭਾਰਤ ਵਿਚ ਅਤੇ ਇਸ ਤੋਂ ਬਾਹਰ ਵੀ ਵਿਸ਼ੇਸ਼ ਕਰਕੇ ਅਮਰੀਕਾ ਵਿਚ ਫੈਲੀ ਹੋਈ ਹੈ, ਆਪ ਦੇ ਸ਼ਰਧਾਲੂਆਂ ਦਾ ਸੰਘ ਹੈ, ਜਿਨ੍ਹਾਂ ਦੁਆਰਾ ਧਰਮ ਦਾ ਉੱਤਮ ਅਤੇ ਮਾਨਵ-ਹਿਤੈਸ਼ੀ ਪੱਖ ਪ੍ਰਚਾਰਿਆ ਅਤੇ ਉਜਾਗਰ ਕੀਤਾ ਜਾਂਦਾ ਹੈ। ਇਨ੍ਹਾਂ ਦੇ ਨਾਮ ਦਾ ਸਤਿਕਾਰ ਲੱਖਾਂ ਹਿਰਦਿਆਂ ਵਿਚ ਹੈ, ਅਤੇ ਇਨ੍ਹਾਂ ਦੇ ਪਵਿੱਤਰ ਜੀਵਨ ਦੀ ਮਿਸਾਲ ਨਾਲ ਅਨੇਕਾਂ ਲੋਕਾਂ ਨੇ ਆਪਣੇ ਜੀਵਨ ਨੂੰ ਉਚੇਰੇ ਪੱਧ ਉਪਰ ਪਾਇਆ ਹੈ। ਆਪ ਦੇ ਜੀਵਨ ਦੀ ਕਥਾ ਵਿਚਿੱਤਰ ਵੀ ਹੈ ਅਤੇ ਮਨ ਉਪਰ ਪਵਿੱਤਰ ਭਾਵਾਂ ਦਾ ਪ੍ਰਭਾਵ ਪਾਉਣ ਵਾਲੀ ਵੀ।

ਆਪ ਦਾ ਜਨਮ ਬੰਗਾਲ ਪ੍ਰਾਂਤ ਵਿਚ ਇਕ ਨਿਰਧਨ ਪੁਜਾਰੀ ਬ੍ਰਾਹਮਣ ਖੁਦੀਰਾਮ ਚਟੋਪਾਧਿਆਏ ਦੇ ਘਰ ਸੰਨ 1836 ਵਿਚ ਹੋਇਆ, ਜਦ ਇਨ੍ਹਾਂ ਦੇ ਮਾਤਾ ਪਿਤਾ ਬ੍ਰਿਧ ਅਵਸਥਾ ਨੂੰ ਪੁੱਜਣ ਦੇ ਪੜਾ ਉਪਰ ਸਨ। ਆਪ ਦੀ ਮਾਤਾ ਦਾ ਨਾਮ ਚੰਦਾ ਦੇਵੀ ਸੀ। ਖੁਦੀਰਾਮ ਜੀ ਨਿਰੇ ਮਰਿਆਦਾ ਪਾਲਕ ਪੁਜਾਰੀ ਹੀ ਨਹੀਂ ਸਨ, ਬਲਕਿ ਮਨ ਅਤੇ ਆਤਮਾ ਤੋਂ ਸੁੱਚੇ ਜੀਵਨ ਵਾਲੇ ਸਨ। ਪਹਿਲਾਂ ਇਹ ਇਕ ਧਨਾਢ ਜਾਗੀਰਦਾਰ ਰਾਮਾਨੰਦ ਦੇ ਮੰਦਿਰ ਵਿਚ ਪੁਜਾਰੀ ਸਨ। ਰਾਮਾਨੰਦ ਨੇ ਇਨ੍ਹਾਂ ਪਾਸੋਂ ਇਕ ਗ਼ਰੀਬ ਮਨੁੱਖ ਵਿਰੁੱਧ ਝੂਠੀ ਗਵਾਹੀ ਦਿਵਾਉਣੀ ਚਾਹੀ ਜਿਸ ਤੋਂ ਇਨ੍ਹਾਂ ਨਾਂਹ ਕਰ ਦਿੱਤੀ। ਇਸ ਉਪਰ ਰਾਮਾਨੰਦ ਨੇ ਇਨ੍ਹਾਂ ਨੂੰ ਪੁਜਾਰੀ ਦੇ ਪਦ ਤੋਂ ਹਟਾ ਦਿੱਤਾ, ਤਾਂ ਇਹ ਕੁਝ ਪਰ੍ਹੇ ਕਾਮਾਰਪੁਕੁਰ ਪਿੰਡ ਵਿਚ ਆ ਵਸੇ। ਉਥੇ ਵੀ ਪੂਜਾ ਦਾ ਕਿੱਤਾ ਕਰਨ ਲਗੇ। ਰਾਮਾਨੰਦ ਨੇ ਇਨ੍ਹਾਂ ਦਾ ਪਿੱਛਾ ਨਾ ਛੱਡਿਆ ਅਤੇ ਝੂਠਾ ਮੁਕੱਦਮਾ ਬਣਾ ਕੇ ਇਨ੍ਹਾਂ ਦੀ ਜ਼ਮੀਨ ਖੋਹ ਲਈ। ਇਹ ਤਾਂ ਵੀ ਅਡੋਲ ਰਹੇ, ਕਿਉਂ ਜੋ ਧਰਮ ਦਾ ਪ੍ਰਕਾਸ਼ ਇਨ੍ਹਾਂ ਦੀ ਆਤਮਾ ਵਿਚ ਸੀ। ਆਪਣੀ ਨਿਰਧਨਤਾ ਦੇ ਬਾਵਜੂਦ ਖੁਦੀਰਾਮ ਜੀ ਸੰਤੋਖੀ ਸਨ, ਅਤੇ ਜਾਗਦਿਆਂ ਅਤੇ ਸੁਤਿਆਂ ਉਨ੍ਹਾਂ ਨੂੰ ਭਗਵਾਨ ਦੀ ਲਗਣ ਲਗੀ ਰਹਿੰਦੀ ਸੀ। ਸੁਪਨਿਆਂ ਵਿਚ

ਇਨ੍ਹਾਂ ਨੂੰ ਭਗਵਾਨ ਦੇ ਦਰਸ਼ਨ ਹੁੰਦੇ ਸਨ, ਅਤੇ ਇਹ ਇਸ ਦਸ਼ਾ ਵਿਚ ਮਗਨਚਿਤ ਰਹਿੰਦੇ ਸਨ। ਇਨ੍ਹਾਂ ਦੀ ਪਤਨੀ ਚੰਦਾ ਦੇਵੀ ਵੀ ਇੰਜ ਹੀ ਪ੍ਰੇਮ ਵਿਚ ਮਗਨ ਹਰੀ ਦੇ ਦਰਸ਼ਨ ਦੀ ਇੱਛਾ ਵਿਚ ਰਹਿੰਦੀ, ਅਤੇ ਸਮੇਂ ਸਮੇਂ ਸਿਰ ਉਸ ਨੂੰ ਅਨੁਭਵ ਹੁੰਦਾ ਕਿ ਭਗਵਾਨ ਨੇ ਜੋਤਿ ਸਰੂਪ ਧਾਰ ਕੇ ਉਸ ਨੂੰ ਸਾਖਿਆਤ ਦਰਸ਼ਨ ਦਿੱਤੇ ਹਨ। ਖੁਦੀਰਾਮ ਜੀ ਦੇ ਘਰ ਇਕ ਪੁੱਤਰ ਰਾਜ ਕੁਮਾਰ ਦਾ ਜਨਮ 1805 ਵਿਚ ਹੋਇਆ ਅਤੇ 1810 ਵਿਚ ਇਕ ਧੀ ਕਾਤਿਯਾਇਨੀ ਜਨਮੀ। ਖੁਦੀਰਾਮ ਜੀ ਧਾਰਮਿਕ ਭਾਵਾਂ ਦੇ ਪੁਰਸ਼ ਸਨ, ਜੋ 1824 ਵਿਚ ਤੀਰਥ ਯਾਤਰਾ ਨੂੰ ਤੁਰ ਗਏ, ਅਤੇ ਦੂਰ ਦੂਰ ਤੀਰਥਾਂ ਉਪਰ ਗਏ। ਵਡੇਰੀ ਅਵਸਥਾ ਵਿਚ ਖੁਦੀਰਾਮ ਅਤੇ ਚੰਦਾ ਦੇਵੀ ਦੇ ਘਰ ਉਨ੍ਹਾਂ ਦੇ ਉਸ ਪੁੱਤਰ ਦਾ ਜਨਮ ਹੋਇਆ ਜੋ ਭਾਰਤ ਦਾ ਆਤਮਿਕ ਪੱਥ ਪ੍ਰਦਰਸ਼ਕ ਹੋ ਕੇ ਰਾਮਕ੍ਰਿਸ਼ਨ ਪਰਮਹੰਸ ਅਖਵਾਇਆ। ਇਸ ਦਿਬ-ਦ੍ਰਿਸ਼ਟੀ ਵਾਲੇ ਬਾਲਕ ਦਾ ਜਲਮ 1836 ਵਿਚ ਹੋਇਆ ਜਦ ਚੰਦਾ ਦੇਵੀ ਦੀ ਆਯੂ ਪੰਜਤਾਲੀ ਵਰ੍ਹੇ ਦੀ ਸੀ, ਅਤੇ ਇਕ ਜੋਤਮਈ ਰੂਪ ਵਿਚ ਭਗਵਾਨ ਸ਼ਿਵ ਨੇ ਉਨ੍ਹਾਂ ਨੂੰ ਦਰਸ਼ਨ ਦਿੱਤੇ ਸਨ। ਖੁਦੀਰਾਮ ਨੇ ਇਸ ਬਾਲਕ ਦਾ ਨਾਮ ਗਦਾਧਰ ਰਖਿਆ ਜੋ ਵਿਸ਼ਨੂੰ ਦੇਵਤਾ ਦਿਆਂ ਨਾਵਾਂ ਵਿਚੋਂ ਹੈ। ਰਾਮਕ੍ਰਿਸ਼ਨ ਇਸ ਦਾ ਨਾਮ ਪਿਛੋਂ ਜਾ ਕੇ ਪਿਆ ਜਦ ਇਹ ਦਕਸ਼ਿਨੇਸ਼ਵਰ ਮੰਦਿਰ ਦੇ ਪੁਜਾਰੀ ਬਣੇ।

ਬਾਲਕ ਗਦਾਧਰ ਸੁਸਥ ਸਰੀਰ ਅਤੇ ਤੀਖਣ ਬੁੱਧੀ ਵਾਲਾ ਸੀ। ਉਸ ਦੇ ਵਿਅਕਤਿਤਵ ਵਿਚ ਭਾਰੀ ਖਿੱਚ ਸੀ, ਭਾਵੇਂ ਇਸ ਦੇ ਨਾਲ ਹੀ ਉਹ ਸਮੇਂ ਸਮੇਂ ਸਿਰ ਸਮਾਧੀ ਦੀ ਅਵਸਥਾ ਵਿਚ ਲੀਨ ਹੋ ਜਾਂਦਾ ਸੀ। ਕਿੰਨੀ ਵਾਰੀ ਗਦਾਧਰ ਨੂੰ ਆਪਣੇ ਤਨ ਅਤੇ ਆਲੇ-ਦੁਆਲੇ ਦੀ ਕੋਈ ਸੁੱਧ ਨਾ ਰਹਿੰਦੀ। ਇਹ ਸਮਾਧੀ ਅਤੇ ਲੀਨਤਾ ਦੀਆਂ ਘਟਨਾਵਾਂ ਵਾਪਰਦੀਆਂ ਹੀ ਰਹਿੰਦੀਆਂ। ਗਦਾਧਰ ਦੇ ਪਿਤਾ ਖੁਦੀਰਾਮ 1943 ਵਿਚ ਕਾਲ-ਵੱਸ ਹੋ ਗਏ। ਘਰ ਵਿਚ ਗ਼ਰੀਬੀ ਸੀ, ਸੋ ਵੱਡੇ ਭਰਾ ਰਾਮ ਕੁਮਾਰ ਨੇ ਕਲਕੱਤੇ ਵਿਚ ਸੰਸਕ੍ਰਿਤ ਦੀ ਪਾਠਸ਼ਾਲਾ ਬਣਾ ਕੇ ਜੀਵਕਾ ਪ੍ਰਾਪਤ ਕਰਨ ਦਾ ਨਿਸ਼ਚਾ ਧਾਰਿਆ।

ਇਸ ਸਮੇਂ ਵਿਚ ਰਾਮ ਕੁਮਾਰ ਥੋੜ੍ਹੇ ਥੋੜ੍ਹੇ ਚਿਰ ਪਿਛੋਂ ਕਲਕੱਤੇ ਤੋਂ ਘਰ ਦੀ ਖ਼ਬਰ ਸਾਰ ਲੈਣ ਲਈ ਪਿੰਡ ਕਾਮਾਰਪੁਕੁਰ ਆ ਜਾਂਦਾ ਸੀ। ਫਿਰ ਸਲਾਹ ਕਰਕੇ ਗਦਾਧਰ ਨੂੰ ਵੀ ਉਹ ਆਪਣੇ ਨਾਲ ਹੀ ਕਲਕੱਤੇ ਲੈ ਗਿਆ। ਇਹ ਮਾਨੋਂ ਗਦਾਧਰ ਲਈ ਦੈਵੀ ਅਵਸਰ ਸੀ ਜਿਸ ਦੁਆਰਾ ਉਹ ਮਹਾਨ ਸੰਤ ਅਤੇ ਜਗਤ ਪ੍ਰਸਿੱਧ ਵਿਅਕਤੀ ਬਣ ਗਏ। ਇਹ ਘਟਨਾ ਸੰਨ 1852 ਵਿਚ ਵਾਪਰੀ।

ਕਲਕੱਤੇ ਵਿਚ ਗੰਗਾ ਦੀ ਸ਼ਾਖ਼ਾ ਦੇ ਨਾਲ ਨਾਲ ਇਕ ਸਵਾਣੀ ਰਾਣੀ ਰਾਸ਼ਮਣੀ ਨੇ ਕੁਝ ਮੰਦਿਰ ਬਣਵਾਏ। ਇਸ ਸਥਾਨ ਦਾ ਨਾਮ ਦਕਸ਼ਿਨੇਸ਼ਵਰ ਸੀ। ਰਾਣੀ ਰਾਸ਼ਮਣੀ ਮਾਛੀਆਂ ਦੀ ਜਾਤੀ ਵਿਚੋਂ ਸੀ, ਅਤੇ ਉਨ੍ਹਾਂ ਦੀ ਆਗੂ ਵੀ ਸੀ। ਉਸ ਨੂੰ ਵੀ ਵਰਣਾਸ਼ਰਮ

ਦੇ ਆਧਾਰ ਉਪਰ ਸ਼ੂਦਰ ਸਮਝਿਆ ਜਾਂਦਾ ਸੀ । ਪਰ ਇਸ ਦੇਵੀ ਦੀ ਭਾਰੀ ਇੱਛਿਆ ਅਤੇ ਲਗਨ ਧਾਰਮਿਕ ਕੰਮਾਂ ਵੱਲ ਸੀ । ਮੰਦਿਰ ਦਾ ਪੁਜਾਰੀ ਬ੍ਰਾਹਮਣ ਹੀ ਹੋ ਸਕਦਾ ਸੀ । ਇਸ ਲਈ ਰਾਣੀ ਨੇ ਰਾਮ ਕੁਮਾਰ ਨੂੰ ਪੁਜਾਰੀ ਨਿਯਤ ਕੀਤਾ । ਰਾਮ ਕੁਮਾਰ ਪਾਠਸ਼ਾਲਾ ਦੇ ਕੰਮਾਂ ਵਿਚ ਰੁਝਿਆ ਰਹਿੰਦਾ ਸੀ, ਇਸ ਲਈ ਉਸ ਨੇ ਆਪਣੇ ਭਰਾ ਗਦਾਧਰ ਨੂੰ ਹੀ ਮੰਦਿਰ ਦਾ ਕੰਮ ਸੌਂਪ ਛਡਿਆ । ਗਦਾਧਰ ਵਿਚ ਧਾਰਮਿਕ ਭਾਵ ਤੀਬਰ ਸਨ ਅਤੇ ਉਸ ਦਾ ਜੀਵਨ ਸੁੱਚਾ ਸੀ, ਇਸ ਕਰਕੇ ਸਭ ਮਰਦ ਤ੍ਰੀਮਤਾਂ ਉਸ ਦਾ ਸਤਿਕਾਰ ਕਰਦੇ ਸਨ ।

ਰਾਣੀ ਰਾਸ਼ਮਣੀ ਦਾ ਬਣਾਵਾਇਆ ਮੰਦਿਰ ਕਾਲੀ ਦੇਵੀ ਦਾ ਸੀ । ਮੰਦਿਰ ਰਾਣੀ ਨੇ ਰਾਮ ਕੁਮਾਰ ਦੇ ਨਾਮ ਲਗਵਾ ਦਿੱਤਾ । ਕਾਲੀ, ਹਿੰਦੂ ਦਰਸ਼ਨ ਅਨੁਸਾਰ, ਸ਼ਕਤੀ ਦਾ ਚਿੰਨ੍ਹ ਹੈ, ਜੋ ਬ੍ਰਹਮ ਤੋਂ ਉਪਜਦੀ ਹੈ । ਕਾਲੀ ਦੇ ਉਪਾਸ਼ਕਾਂ ਦੀ ਨਜ਼ਰ ਵਿਚ ਸੰਸਾਰ ਕਾਲੀ ਮਾਤਾ ਦੀ ਸ਼ਕਤੀ ਦੀ ਖੇਡ ਜਾਂ ਲੀਲਾ ਹੈ । ਇਸ ਮੰਦਿਰ ਵਿਚ ਕਾਲੀ ਦੀ ਮੂਰਤੀ ਮਰਿਆਦਾ ਅਨੁਸਾਰ ਸੂਹੇ ਪੱਟ ਵਿਚ ਲਪੇਟੀ, ਸਵਰਣ ਭੂਸ਼ਣਾਂ ਨਾਲ ਸੁਸਜਿਤ ਅਤੇ 'ਮੁੰਡ ਕੀ ਮਾਲ' ਧਾਰਣ ਕੀਤੀ ਹੋਈ ਹੈ । ਚਾਰ ਭੁਜਾਂ ਉਸ ਦੀਆਂ ਹਨ–ਇਨ੍ਹਾਂ ਵਿਚੋਂ ਇਕ ਵਿਚ ਕਿਰਪਾਨ ਪਕੜੀ ਹੋਈ ਹੈ ਅਤੇ ਦੂਜੇ ਵਿਚ ਕਿਸੇ ਰਾਖ਼ਸ਼ ਦਾ ਲੱਥਾ ਸਿਰ । ਇਹ ਕਲਪਨਾ ਕਾਲੀ ਦੀ ਬੰਗ਼ਾਲ ਵਿਚ ਆਮ ਹੈ, ਅਤੇ ਇਸ ਦੀ ਪੂਜਾ ਹੁੰਦੀ ਹੈ ।

ਇਸ ਸਮੇਂ ਵਿਚ ਜਦ ਗਦਾਧਰ ਕਾਲੀ ਦੇ ਪੁਜਾਰੀ ਦਾ ਕਾਰਜ ਕਰਦੇ ਸਨ, ਉਨ੍ਹਾਂ ਨੂੰ ਰਾਮਕ੍ਰਿਸ਼ਨ ਦਾ ਨਾਮ ਦਿੱਤਾ ਗਿਆ । ਰਾਮ ਕੁਮਾਰ ਦਾ ਦੇਹਾਂਤ 1856 ਵਿਚ ਹੋਇਆ । ਸੋ ਹੁਣ ਗਦਾਧਰ ਆਪਣੇ ਪਰਿਵਾਰ ਵਿਚ ਵੱਡੇ ਸਨ, ਭਾਵੇਂ ਉਹ ਛੋਟੀ ਉਮਰ ਦੇ ਸਨ । ਰਾਣੀ ਰਾਸ਼ਮਣੀ ਦਾ ਜਵਾਈ ਮਾਥੁਰ ਮੋਹਨ ਅਤਿਅੰਤ ਸੂਝਵਾਨ ਅਤੇ ਮਨੁੱਖਾਂ ਦੇ ਗੁਣ ਪਛਾਣਨ ਵਾਲਾ ਸ਼ਖ਼ਸ ਸੀ । ਉਸ ਨੇ ਪਛਾਤਾ ਕਿ ਇਹ ਗਦਾਧਰ ਜਾਂ ਰਾਮਕ੍ਰਿਸ਼ਨ ਕੋਈ ਸਾਧਾਰਣ ਵਿਅਕਤੀ ਨਹੀਂ; ਉਸ ਦੀ ਪਵਿੱਤਰ ਅਤੇ ਸਵੱਛਤਾ ਨੂੰ ਅਨੁਭਵ ਕਰਕੇ ਉਨ੍ਹਾਂ ਦਾ ਸਤਿਕਾਰ ਉਸ ਦੇ ਮਨ ਵਿਚ ਬੈਠ ਗਿਆ । ਕਾਲੀ ਦੇ ਪੁਜਾਰੀ ਦੀ ਹੈਸੀਅਤ ਵਿਚ ਰਾਮਕ੍ਰਿਸ਼ਨ ਕੋਈ ਸਾਧਾਰਣ ਪਦਧਾਰੀ ਨਹੀਂ ਸਨ, ਬਲਕਿ ਭਾਰੀ ਤਪੱਸਿਆ ਅਤੇ ਸਾਧਨਾ ਵਾਲੇ ਜੀਵ ਸਨ । ਰਾਮਕ੍ਰਿਸ਼ਨ ਦੀ ਸਾਧਨਾ ਦਾ ਪਰਯੋਜਨ ਸਰਵ ਸੰਸਾਰ ਵਿਚ ਬ੍ਰਹਮ ਦਾ ਦਰਸ਼ਨ ਕਰਨਾ ਸੀ, ਜੋ ਅਧਿਆਤਮਿਕ ਜੀਵਨ ਦੀ ਉਚਤਮ ਮੰਜ਼ਿਲ ਹੈ । ਸੋ ਕਾਲੀ ਦੀ ਪ੍ਰਤਿਮਾ ਜਾਂ ਹਰ ਸ਼ੈ ਵਿਚ ਉਨ੍ਹਾਂ ਨੂੰ ਬ੍ਰਹਮ, ਭਗਵਾਨ ਦਾ ਹੀ ਰੂਪ ਦਿਖਾਈ ਦੇਣ ਲਗਾ । ਇਸੇ ਭਗਤੀ ਅਤੇ ਪ੍ਰੇਮ ਦੇ ਰਸ ਵਿਚ ਉਹ ਸਦਾ ਮਗਨ ਰਹਿੰਦੇ । ਮਾਥੁਰ ਮੋਹਨ ਨੇ ਰਾਮਕ੍ਰਿਸ਼ਨ ਦੀ ਤਪੱਸਿਆ ਅਤੇ ਭਗਤੀ ਤੱਕ ਕੈ ਆਪਣੀ ਸੱਸ ਰਾਣੀ ਨੂੰ ਕਿਹਾ, ਇਹ ਤਪੱਸਵੀ ਛੇਤੀ ਹੀ ਸੁੱਤੀ ਹੋਈ ਦੇਵੀ ਨੂੰ ਜਗਾ ਲਵੇਗਾ । ਰਾਮਕ੍ਰਿਸ਼ਨ ਨੂੰ ਆਪਣੀ ਸਮਾਧੀ ਵਿਚ ਸਮੇਂ ਸਮੇਂ ਸਿਰ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਦਾ ਅਨੁਭਵ

ਹੁੰਦਾ ਸੀ–ਇਹ ਉਹ ਅਵਸਥਾ ਹੈ ਜਿਸ ਨੂੰ ਬ੍ਰਹਮਗਿਆਨ ਵਿਚ ਮਨੁੱਖ ਦਾ ਸਰਵੁਚਿਤ ਹੋ ਜਾਣਾ ਆਖਦੇ ਹਨ। ਰਾਮਕ੍ਰਿਸ਼ਨ ਦੀ ਦੇਵੀ ਪ੍ਰਤੀ ਭਗਤੀ ਇੰਜ ਸੀ ਕਿ ਉਹ ਉਸ ਨਾਲ ਇਕ-ਮਿਕ ਹੋ ਗਏ, ਜਿਵੇਂ ਕਿ ਦੋ ਜੀਵ ਇਕ ਦੂਜੇ ਦੇ ਪ੍ਰੇਮ ਵਿਚ ਮਗਨ ਹੋ ਜਾਣ।

ਰਾਮਕ੍ਰਿਸ਼ਨ ਦੀ ਭਗਤੀ ਅਤੇ ਬਿਹਬਲਤਾ ਇਸ ਹਦ ਤੀਕ ਪੁਜ ਗਈ, ਜਿਵੇਂ ਕਿ ਕਈ ਹੋਰ ਸੰਤਾਂ ਮਹਾਤਮਾ ਬਾਰੇ ਪ੍ਰਸਿੱਧ ਹੈ। ਲੋਕ ਉਨ੍ਹਾਂ ਨੂੰ ਪਾਗਲ ਅਤੇ ਸੁਦਾਈ ਸਮਝਣ ਲਗੇ। ਰਾਮਕ੍ਰਿਸ਼ਨ ਦੀ ਮਾਤਾ ਚੁੰਦਾ ਦੇਵੀ ਨੇ ਜਾਤਾ ਕਿ ਆਪਣੇ ਪੁੱਤਰ ਨੂੰ ਸੰਸਾਰ ਦੇ ਬੰਧਨ ਵਿਚ ਪਾ ਦੇਵੇ–ਸੋ ਉਨ੍ਹਾਂ ਦੇ ਵਿਆਹ ਦਾ ਨਿਸ਼ਚਾ ਕੀਤਾ। 1859 ਵਿਚ ਇਨ੍ਹਾਂ ਦਾ ਵਿਆਹ ਇਕ ਬੱਚੀ ਸ਼ਾਰਦਾ ਦੇਵੀ ਨਾਲ ਹੋਇਆ ਜਿਸ ਦੀ ਆਯੂ ਪੰਜ ਵਰ੍ਹੇ ਦੀ ਸੀ। ਉਸ ਸਮੇਂ ਅਜਿਹੇ ਵਿਆਹਾਂ ਦੀ ਆਮ ਪ੍ਰਥਾ ਸੀ। ਰਾਮਕ੍ਰਿਸ਼ਨ ਦਾ ਇਹ ਵਿਆਹ ਵੀ ਅਦੁੱਤੀ ਸੀ। ਉਮਰ ਭਰ ਸ਼ਾਰਦਾ ਦੇਵੀ ਨਾਲ ਉਨ੍ਹਾਂ ਦਾ ਸਰੀਰਕ ਸੰਬੰਧ ਨਹੀਂ ਹੋਇਆ। ਉਨ੍ਹਾਂ ਦੀ ਪ੍ਰੇਰਣਾ ਦੁਆਰਾ ਉਹ ਵੀ ਭਗਤੀ ਵਿਚ ਲਗ ਗਈ ਅਤੇ 'ਮਾਤਾ' ਕਹਾਈ। ਹੁਣ ਵੀ ਉਨ੍ਹਾਂ ਨੂੰ ਰਾਮਕ੍ਰਿਸ਼ਨ ਦੇ ਭਗਤ 'ਮਾਤਾ' ਕਰਕੇ ਸਤਿਕਾਰਦੇ ਹਨ। ਰਾਮਕ੍ਰਿਸ਼ਨ ਸੰਨਿਆਸੀ ਸਨ, ਸੋ ਸੰਸਾਰ ਦੇ ਸੰਬੰਧ ਉਨ੍ਹਾਂ ਲਈ ਜਿਵੇਂ ਹੋਂਦ ਵਿਚ ਹੀ ਨਹੀਂ ਸਨ–ਨਾ ਪਤਨੀ ਨਾਲ, ਨਾ ਕਿਸੇ ਹੋਰ ਨਾਲ। ਸੰਨ 1876 ਵਿਚ ਉਨ੍ਹਾਂ ਦੀ ਮਾਤਾ ਚੰਦਾ ਦੇਵੀ ਦਾ ਚੁਰਾਨਵੇਂ ਵਰ੍ਹੇ ਦੀ ਆਯੂ ਵਿਚ ਦੇਹਾਂਤ ਹੋਇਆ। ਸੰਨ 1875 ਦੇ ਲਗਭਗ ਰਾਮਕ੍ਰਿਸ਼ਨ ਨੂੰ ਚੰਗੀ ਪ੍ਰਸਿੱਧੀ ਪ੍ਰਾਪਤ ਹੋ ਚੁਕੀ ਸੀ। ਬੰਗਾਲ ਭਰ ਵਿਚ ਅਤੇ ਹੋਰਾਂ ਪ੍ਰਾਂਤਾਂ ਵਿਚ ਉਨ੍ਹਾਂ ਦਾ ਭਾਰੀ ਸਤਿਕਾਰ ਹੋਣ ਲਗਾ। ਭਾਵੇਂ ਇਸ ਜੁਗ ਵਿਚ ਬੰਗਾਲ ਵਿਚ ਕਈ ਸੁਧਾਰਵਾਦੀ ਲਹਿਰਾਂ ਚਲੀਆਂ ਜਿਨ੍ਹਾਂ ਵਿਚੋਂ ਪ੍ਰਮੁੱਖ ਬ੍ਰਹਮੋਸਮਾਜ ਸੀ, ਰਾਮਕ੍ਰਿਸ਼ਨ ਜੀ ਦੀ ਆਪਣੀ ਰੁਚੀ ਭਗਤੀ ਅਤੇ ਸਾਧਨਾ ਵਿਚ ਸੀ। ਜੋ ਵੀ ਉਨ੍ਹਾਂ ਨੂੰ ਤਕਦਾ ਅਤੇ ਉਨ੍ਹਾਂ ਦੀ ਆਤਮਾ ਦੇ ਦਰਸ਼ਨ ਕਰਦਾ, ਉਨ੍ਹਾਂ ਦੇ ਪ੍ਰੇਮ ਅਤੇ ਸਿੱਧੀ ਨਾਲ ਪ੍ਰਭਾਵਿਤ ਹੁੰਦਾ। ਇਨ੍ਹਾਂ ਨੂੰ ਪੰਜਾਬ ਦਾ ਰਹਿਣ ਵਾਲਾ ਇਕ ਸਾਧਕ ਮਿਲਿਆ ਸੀ ਜਿਸ ਬਾਰੇ ਬਹੁਤਾ ਗਿਆਨ ਪ੍ਰਾਪਤ ਨਹੀਂ ਹੋ ਸਕਿਆ। ਇਸ ਦਾ ਨਾਮ ਤੋਤਾਪੁਰੀ ਕਰਕੇ ਪ੍ਰਸਿੱਧ ਹੈ, ਅਤੇ ਇਹ ਸਿੱਖ ਧਰਮ ਦਾ ਸ਼ਰਧਾਲੂ ਸੀ। ਇਸ ਨੇ ਰਾਮਕ੍ਰਿਸ਼ਨ ਨੂੰ ਤਪ ਅਤੇ ਸਮਾਧੀ ਦੇ ਕਈ ਮਾਰਗ ਦਸੇ। ਪਰ ਜੋ ਅਜ਼ਮਤ ਅਤੇ ਗੌਰਵ ਰਾਮਕ੍ਰਿਸ਼ਨ ਨੂੰ ਪ੍ਰਾਪਤ ਹੋਇਆ, ਉਹ ਉਨ੍ਹਾਂ ਦੀ ਆਪਣੀ ਕਮਾਈ ਅਤੇ ਭਗਤੀ ਦਾ ਫਲ ਹੈ।

ਰਾਮਕ੍ਰਿਸ਼ਨ ਨੂੰ ਬਹੁਤ ਸਾਰੇ ਭਗਤ ਅਤੇ ਚੇਲੇ ਮਿਲੇ ਜੋ ਇਨ੍ਹਾਂ ਦੀ ਭਗਤੀ ਦਾ ਇਕ ਪ੍ਰਕਾਰ ਦਾ ਮੱਤ ਬਣਾਉਣ ਲਗੇ, ਭਾਵੇਂ ਆਪ ਰਾਮਕ੍ਰਿਸ਼ਨ ਕਿਸੇ ਮੱਤ ਜਾਂ ਧਾਰਾ ਦੇ ਮੋਢੀ ਬਣਨ ਦੇ ਚਾਹਵਾਨ ਨਹੀਂ ਸਨ। ਇਨ੍ਹਾਂ ਦਾ ਇਕ ਸਭ ਤੋਂ ਪ੍ਰਸਿੱਧ ਚੇਲਾ, ਨਰੇਂਦਰ ਦੱਤ ਨਾਮੀ ਬਣਿਆ, ਜੋ ਸਮ੍ਰਿਧ ਵੰਸ਼ ਦਾ ਨੌਜੁਆਨ ਅਤੇ ਕਾਲਿਜ ਦੀ

ਵਿਦਿਆ ਦਾ ਧਾਰਨੀ ਸੀ। ਪਿਛੋਂ ਸੰਨਿਆਸ ਧਾਰ ਕੇ ਇਹ ਚੇਲਾ ਜਗਤ ਪ੍ਰਸਿੱਧ ਸੁਆਮੀ ਵਿਵੇਕਾਨੰਦ ਬਣਿਆ। ਰਾਮਕ੍ਰਿਸ਼ਨ ਨੇ ਨਰੇਂਦਰ ਦੱਤ ਨੂੰ ਤੱਕ ਕੇ ਹੀ ਜਾਤਾ ਕਿ ਇਹ ਕੋਈ ਸਾਧਾਰਣ ਵਿਅਕਤੀ ਨਹੀਂ ਹੈ। ਉਸ ਦੀ ਆਤਮਾ ਦੀ ਉੱਚਤਾ ਨੂੰ ਤੱਕ ਕੇ ਉਨ੍ਹਾਂ ਨੇ ਉਸ ਦਾ ਸਤਿਕਾਰ ਕੀਤਾ। ਨਰੇਂਦਰ ਦੱਤ ਵਿਚ ਭਗਤੀ ਸੀ, ਅਤੇ ਭਜਨ ਕੀਰਤਨ ਵਿਚ ਉਹ ਰਸ ਭਰ ਦਿੰਦਾ ਸੀ। ਰਾਮਕ੍ਰਿਸ਼ਨ ਨੇ ਨਰੇਂਦਰ ਦੱਤ ਨੂੰ ਸੰਬੋਧਨ ਕਰਕੇ ਆਤਮਿਕ ਪ੍ਰੇਮ ਦੇ ਵੇਗ ਵਿਚ ਆਖਿਆ : 'ਤੂੰ ਇੰਨੇ ਚਿਰ ਪਿਛੋਂ ਪੁਜਾ ਹੈਂ। ਇਹ ਚੰਗੀ ਗੱਲ ਸੀ ? ਤੈਨੂੰ ਪਤਾ ਨਹੀਂ ਮੈਂ ਤੇਰਾ ਰਾਹ ਤਕਦਾ ਰਿਹਾ ਹਾਂ ? ਇਹ ਸੰਸਾਰੀ ਲੋਕ ਮੇਰੀ ਗੱਲ ਸਮਝਦੇ ਹੀ ਨਹੀਂ ਸਨ......।' ਫੇਰ ਆਖਿਆ : 'ਤੂੰ ਭਗਵਾਨ ਹੈਂ, ਤੂੰ ਨਰ ਨਾਰਾਇਣ ਹੈਂ। ਤੂੰ ਸੰਸਾਰ ਦੇ ਕਸ਼ਟ ਹਰਨ ਹਿਤ ਅਵਤਾਰ ਧਾਰਿਆ ਹੈ।' ਫਿਰ ਉਸ ਤੋਂ ਪ੍ਰਣ ਲਿਆ 'ਪ੍ਰਣ ਦੇਹ ਕਿ ਤੂੰ ਬਹੁਤ ਛੇਤੀ ਮੇਰੇ ਕੋਲ ਆਵੇਂਗਾ।' ਨਰੇਂਦਰ ਨੇ ਪ੍ਰਣ ਕੀਤਾ। ਇਹ ਦੋ ਮਹਾਨ ਆਤਮਾਵਾਂ ਦਾ ਮੇਲ ਅਤੇ ਮਰਮਭਰੀ ਵਾਰਤਾਲਾਪ ਸੀ।

ਰਾਮਕ੍ਰਿਸ਼ਨ ਪਾਸ ਨਰੇਂਦਰ ਦੱਤ ਨੇ ਭਾਰੀ ਤਪੱਸਿਆ ਅਤੇ ਸਾਧਨਾ ਕੀਤੀ, ਅਤੇ ਸੰਨਿਆਸ ਧਾਰ ਕੇ ਵਿਵੇਕਾਨੰਦ ਨਾਮ ਲਿਆ। ਰਾਮਕ੍ਰਿਸ਼ਨ ਵਿਵੇਕਾਨੰਦ ਨੂੰ ਅਠਾਰਾਂ ਸਿੱਧੀਆਂ ਨਾਲ ਸੰਪੂਰਣ ਮਨੁੱਖ ਆਖਦੇ ਸਨ।

ਇੰਜ ਨਰੇਂਦਰ ਦੱਤ ਦੀ ਸਾਧਨਾ ਜਾਰੀ ਰਹੀ, ਅਤੇ ਉਨ੍ਹਾਂ ਦਾ ਮਨ ਉਸ ਪਦ ਲਈ ਰਾਮਕ੍ਰਿਸ਼ਨ ਦੀ ਅਗਵਾਈ ਹੇਠ ਤਿਆਰ ਹੁੰਦਾ ਰਿਹਾ ਜੋ ਵਿਵੇਕਾਨੰਦ ਬਣ ਕੇ ਅਤੇ ਹਿੰਦੂ ਜਾਤੀ ਨੂੰ ਧਾਰਮਿਕ ਅਤੇ ਸਦਾਚਾਰਕ ਆਦਰਸ਼ਾਂ ਵੱਲ ਪ੍ਰੇਰ ਕੇ ਉਨ੍ਹਾਂ ਪ੍ਰਾਪਤ ਕੀਤਾ। ਵਿਵੇਕਾਨੰਦ ਰਾਮਕ੍ਰਿਸ਼ਨ ਦੀ ਦੇਣ ਹੈ, ਅਤੇ ਇਹ ਪਰਉਪਕਾਰ ਭਾਰਤ ਨਹੀਂ ਭੁਲਾ ਸਕਦਾ। ਹੁਣ ਵਿਵੇਕਾਨੰਦ ਦਾ ਇਕ ਮੰਦਿਰ ਕੰਨਿਆ ਕੁਮਾਰੀ ਦੇ ਨਾਲ ਸਮੁੰਦਰ ਵਿਚ ਭਾਰੀ ਚਟਾਨ ਉੱਪਰ ਹੈ, ਜਿਥੇ ਉਹ ਤੁਰ ਕੇ ਪੁਜੇ ਸਨ। ਉਨ੍ਹਾਂ ਦਾ ਵੱਡਾ ਕਾਰਨਾਮਾ ਸ਼ਿਕਾਂਗੋ ਵਿਚ ਹੋਈ ਸਰਵ ਸੰਸਾਰ ਧਾਰਮਿਕ ਗੋਸ਼ਟੀ ਵਿਚ ਭਾਰਤ ਦੀ ਆਤਮਿਕ ਉੱਚਤਾ ਬਾਰੇ ਭਾਸ਼ਣ ਸੀ, ਜਿਸ ਨੇ ਸਾਰੇ ਯੂਰਪ ਅਤੇ ਅਮਰੀਕਾ ਨੂੰ ਚਕਿਤ ਕਰ ਦਿੱਤਾ।

1886 ਵਿਚ ਸ੍ਰੀ ਰਾਮਕ੍ਰਿਸ਼ਨ ਨੂੰ ਗਲੇ ਵਿਚ ਕੈਂਸਰ ਦੇ ਮਾਰੂ ਰੋਗ ਨੇ ਆਣ ਘੇਰਿਆ। ਕੁਝ ਸਮਾਂ ਇਸ ਰੋਗ ਦੇ ਕਸ਼ਟ ਭੋਗ ਕੇ ਪੰਜਾਹ ਵਰ੍ਹੇ ਦੀ ਆਯੂ ਵਿਚ ਇਹ ਕਾਲ ਵੱਸ ਹੋ ਗਏ। ਕਲਕੱਤੇ ਵਿਚ ਹੀ ਗੰਗਾ ਦੇ ਤਟ ਉਪਰ ਇਨ੍ਹਾਂ ਦਾ ਸਸਕਾਰ ਕੀਤਾ ਗਿਆ। ਇਨ੍ਹਾਂ ਦੇ ਭਗਤ, ਸਸਕਾਰ ਕਰਨ ਪਿਛੋਂ ਪ੍ਰਣ-ਬੱਧ ਹੋ ਗਏ ਕਿ ਇਸ ਮਹਾਨ ਵਿਅਕਤੀ ਦੇ ਧਾਰਮਿਕ ਆਦਰਸ਼ਾਂ ਨੂੰ ਪ੍ਰਸਾਰਨ ਅਤੇ ਪ੍ਰਚਾਰਨ ਵਿਚ ਜੁਟੇ ਰਹਿਣਗੇ। 'ਜੈ ਸ੍ਰੀ ਰਾਮਕ੍ਰਿਸ਼ਨ' ਇਸ ਧੁਨੀ ਨਾਲ ਉਨ੍ਹਾਂ ਨੇ ਆਪਣੇ ਦੇਵਤਾ ਦੇ

ਆਤਮਿਕ ਆਦਰਸ਼ਾਂ ਨੂੰ ਸੁਰਜੀਤ ਰਖਣ ਦਾ ਨਿਸ਼ਚਾ ਕੀਤਾ। ਸ੍ਰੀ ਰਾਮਕ੍ਰਿਸ਼ਨ ਦਾ ਪ੍ਰਭਾਵ ਭਾਰਤ ਤੋਂ ਬਿਨਾਂ ਪੱਛਮ ਵਿਚ ਵੀ ਬਹੁਤ ਹੈ। ਫਰਾਂਸ, ਇੰਗਲਿਸ਼ਤਾਨ ਅਤੇ ਅਮਰੀਕਾ ਦੇ ਕਈ ਮਹਾਨ ਵਿਦਵਾਨਾ ਨੇ ਇਨ੍ਹਾਂ ਦੀ ਜੀਵਨ ਕਥਾ ਲਿਖੀ ਹੈ, ਅਤੇ ਇਨ੍ਹਾਂ ਦੇ ਨਾਮ ਉਪਰ ਅਨੇਕ ਮੰਦਿਰ ਸਥਾਪਿਤ ਹਨ, ਜਿਥੇ ਭਗਤੀ ਅਤੇ ਸਾਧਨਾ ਵਿਚ ਉਨ੍ਹਾਂ ਦੇਸ਼ਾਂ ਦੇ ਲੋਕੀਂ ਵੀ ਲੀਨ ਹੁੰਦੇ ਹਨ। ਇਨ੍ਹਾਂ ਦੇ ਨਾਮ ਉਪਰ ਸਥਾਪਿਤ ਸੰਸਥਾ ਰਾਮਕ੍ਰਿਸ਼ਨ ਮਿਸ਼ਨ ਪ੍ਰਚਾਰ ਅਤੇ ਸੁਧਾਰ ਦਾ ਉੱਤਮ ਤੇ ਬੇਲਾਗ ਕੰਮ ਸੰਸਾਰ ਦੇ ਕਿੰਨੇ ਹੀ ਦੇਸ਼ਾਂ ਵਿਚ ਕਰ ਰਹੀ ਹੈ, ਅਤੇ ਇਸ ਦਾ ਭਾਰਾ ਸਤਿਕਾਰ ਅਤੇ ਪ੍ਰਭਾਵ ਹੈ। ਧਾਰਮਿਕ ਵਿਚਾਰਾਂ ਵਿਚ ਇਹ ਸੰਸਥਾ ਸਰਵ-ਮਾਨਵਵਾਦੀ ਹੈ ਅਤੇ ਕਟੜਪਣ ਦੇ ਵਿਰੁੱਧ ਲੋਕਾਂ ਨੂੰ ਉੱਚੇ ਆਦਰਸ਼ਾਂ ਵੱਲ ਪ੍ਰੇਰਦੀ ਹੈ।